ੴ ਸਤਿਗੁਰ ਪ੍ਰਸਾਦਿ ॥

ਸੇਵਕ ਕਉ ਸੇਵਾ ਬਨਿ ਆਈ
ਹੁਕਮੁ ਬੂਝਿ ਪਰਮ ਪਦੁ ਪਾਈ ॥

# ਭਾਈ ਕਨ੍ਹਈਆ ਜੀ



---

ਪ੍ਰਕਾਸ਼ਕ ।
ਡਾ: ਇੰਦਰਜੀਤ ਕੌਰ
ਪ੍ਰਧਾਨ
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:)
ਅੰਮ੍ਰਿਤਸਰ ।

*ਕੁਦਰਤੀ ਸੋਮਿਆਂ ਦੀ ਰੱਖਿਆ ਕਰੋ।

*ਸਾਦਾ ਜੀਵਨ ਬਤੀਤ ਕਰੋ।

*ਵੱਧ ਤੋਂ ਵੱਧ ਰੁੱਖ ਲਗਾ ਕੇ ਮਨੁੱਖਤਾ ਦਾ ਭਲਾ ਕਰੋ।

*ਖਾਦੀ ਦਾ ਕੱਪੜਾ ਪਹਿਨ ਕੇ ਬੇ-ਰੁਜ਼ਗਾਰੀ ਨੂੰ ਘਟਾਉਣ ਵਿਚ ਮਦਦ ਕਰੋ।

*ਸਾਦਾ ਖਾਣਾ, ਸਾਦਾ ਪਾਉਣਾ ਤੇ ਸਾਦਗੀ ਵਿਚ ਰਹਿਣ ਦਾ ਅਨੰਦ ਹੀ ਵੱਖਰਾ ਹੈ।

*ਡੀਜ਼ਲ ਤੇ ਪੈਟਰੋਲ ਦੀ ਘੱਟ ਤੋਂ ਘੱਟ ਵਰਤੋਂ ਕਰੋ ਤੇ ਵਧ ਰਹੀ ਆਬਾਦੀ ਨੂੰ ਠੱਲ੍ਹ ਪਾਉਣ ਲਈ ਸੰਜਮ-ਮਈ ਜੀਵਨ ਬਤੀਤ ਕਰੋ।

*ਰੋ ਰਹੇ ਹਵਾ, ਪਾਣੀ ਅਤੇ ਧਰਤੀ ਮਾਤਾ ਦੀ ਪੁਕਾਰ ਸੁਣੋ। ਰੁੱਖ ਲਾਉਣੇ ਨਾ ਭੁੱਲੋ, ਰੁੱਖ ਦੇਸ਼ ਦੀ ਖ਼ੁਸ਼ਹਾਲੀ ਦਾ ਆਧਾਰ ਹਨ।

*ਬਰਸਾਤ ਦੇ ਮੌਸਮ ਵਿਚ ਹਰ ਇਕ ਪ੍ਰਾਣੀ ਘੱਟੋ-ਘੱਟ ਇਕ ਰੁੱਖ ਜ਼ਰੂਰ ਲਗਾ ਕੇ ਮਾਨਵਤਾ ਦਾ ਭਲਾ ਕਰੇ।

*ਜਾਨਵਰਾਂ ਦੀ ਰੱਖਿਆ ਲਈ ਮਨੁੱਖ ਨੂੰ ਆਪਣੇ ਅੰਦਰ ਦਇਆਮਈ ਭਾਵਨਾ ਰੱਖਦਿਆਂ ਵੱਧ ਤੋਂ ਵੱਧ ਉਪਰਾਲੇ ਕਰਨੇ ਚਾਹੀਦੇ ਹਨ।

—ਭਗਤ ਪੂਰਨ ਸਿੰਘ

# ਭਾਈ ਕਨ੍ਹਈਆ ਜੀ

ਸਿੱਖਾਂ ਅੰਦਰ 'ਸੇਵਾ ਪੰਥੀ' ਨਾਮ ਦੀ ਸੰਪਰਦਾ ਇਕ ਵਿਸ਼ੇਸ਼ ਸ਼ਥਾਨ ਰੱਖਦੀ ਹੈ। ਇਸ ਸੰਪਰਦਾ ਦੇ ਅਨੁਯਾਈਆਂ ਦਾ ਕਰਮ ਗ੍ਰਿਹਸਥ ਤੋਂ ਸੁਤੰਤਰ ਰਹਿ ਕੇ ਨਾਮ ਬਾਣੀ ਦਾ ਪ੍ਰਚਾਰ ਅਤੇ ਮਨੁੱਖ ਮਾਤਰ ਦੀ ਸੇਵਾ ਕਰਨਾ ਰਿਹਾ ਹੈ, ਜਿਸ ਕਾਰਜ ਲਈ ਇਹ ਧਰਮਸਾਲਾਂ ਤਥਾ ਗੁਰਦੁਆਰੇ ਸਥਾਪਨ ਕਰਦੇ ਹਨ। ਇਕ ਅਜੇਹਾ ਸਥਾਨ 'ਭਾਈ ਦਿਆਲ ਦੀ ਧਰਮਸਾਲ' ਨਾਮ ਨਾਲ ਮੁਲਤਾਨ ਸ਼ਹਿਰ ਵਿਚ ਮਸ਼ਹੂਰ ਸੀ। —1916 ਵਿਚ ਸਕੂਲ ਵਿਦਿਆਰਥੀ ਹੁੰਦਾ ਹੋਇਆ ਇਕ ਵਾਰ ਮੈਂ ਅੰਮ੍ਰਿਤਸਰ ਤੋਂ ਚੱਲ ਕੇ ਰਾਤ ਦੇ ਗਿਆਰਾਂ ਵਜੇ ਇਸ ਧਰਮਸਾਲ ਪੁੱਜਾ। ਇਕ ਬਿਰਧ ਬਾਬੇ ਨੇ ਬੜੇ ਪਿਆਰ ਨਾਲ ਮੈਨੂੰ ਮੰਜਾ ਬਿਸਤਰਾ ਵਿਛਾ ਦਿੱਤਾ ਅਤੇ ਜਦ ਮੈਂ ਸੌਂ ਚੁੱਕਾ ਸੀ ਤਾਂ ਮੇਰੇ ਪੈਰ ਤੇ ਲੱਤਾਂ ਘੁੱਟਣੀਆਂ ਸ਼ੁਰੂ ਕਰ ਦਿੱਤੀਆਂ। ਮੇਰੀ ਜਾਗ ਖੁਲ੍ਹੀ ਤੇ ਮੈਂ ਉਨ੍ਹਾਂ ਨੂੰ ਅਜੇਹਾ ਕਰਨ ਤੋਂ ਵਰਜਿਆ ਤਾਂ ਕਹਿਣ ਲੱਗੇ 'ਕਾਕਾ ਜੀ ਤੁਸੀਂ ਏਨੀ ਦੂਰ ਦਾ ਸਫ਼ਰ ਕਰਕੇ ਗੁਰੂ ਕੀ ਨਗਰੀ ਤੋਂ ਆਏ ਹੋ ਥੱਕੇ ਹੋਵੋਗੇ, ਤੁਹਾਨੂੰ ਮੁੱਠੀਆਂ ਭਰਣ ਨਾਲ ਮੇਰੇ ਹੱਥ ਸੁਫਲੇ ਹੋਣਗੇ।' ਇਹ ਸੀ ਨਮੂਨਾ ਸੇਵਾ ਪੰਥੀ ਸਿੱਖਾਂ ਦਾ, ਜਿਨ੍ਹਾਂ ਦੇ ਡੇਰੇ ਤੇ ਧਰਮਸਾਲਾਂ ਪੰਜਾਬ ਵਿਚ ਥਾਂ ਪਰ ਥਾਂ ਸਥਾਪਤ ਸਨ ਅਤੇ ਹੁਣ ਵੀ ਪਟਿਆਲਾ ਜਗਾਧਰੀ ਜਿਹੀਆਂ ਥਾਵਾਂ ਤੇ ਹਨ। ਇਸ ਸੰਪਰਦਾ ਨੂੰ ਸਿੱਖਾਂ ਦੀ ਰੈੱਡ-ਕਰਾਸ ਸੋਸਾਇਟੀ ਕਿਹਾ ਜਾਏ ਤਾਂ ਕੋਈ ਅਤਿਕਥਨੀ ਨਹੀਂ। ਇਸ ਸੰਪ੍ਰਦਾ ਦਾ ਅਰੰਭ ਭਾਈ ਕਨ੍ਹਈਆ ਜੀ ਤੋਂ ਹੁੰਦਾ

ਹੈ ਜਿਨ੍ਹਾਂ ਦਾ ਸੰਖੇਪ ਵਰਣਨ ਇਸ ਟ੍ਰੈਕਟ ਵਿਚ ਕੀਤਾ ਹੈ। ਆਪ ਤੋਂ ਪਿਛੋਂ ਆਪ ਦੇ ਅਨਿੰਨ ਸੇਵਕ ਭਾਈ ਸੇਵਾ ਰਾਮ ਜੀ ਅਤੇ ਫਿਰ ਭਾਈ ਅੱਡਣ ਸ਼ਾਹ ਜੀ ਨੇ ਆਪ ਦੀ ਇਸ ਪ੍ਰਥਾ ਨੂੰ ਹੋਰ ਚਾਰ ਚੰਨ ਲਾਏ। ਭਾਈ ਅੱਡਣ ਸ਼ਾਹ ਦੇ ਨਾਮ ਤੇ ਹੀ ਸੰਪ੍ਰਦਾ ਨੂੰ ਅੱਡਣ ਸ਼ਾਹੀ ਸੰਪਰਦਾ ਵੀ ਕਿਹਾ ਜਾਂਦਾ ਹੈ।

ਇਸ ਟ੍ਰੈਕਟ ਨੂੰ ਲਿਖਣ ਵਿਚ ਮੈਨੂੰ ਬਹੁਤ ਸਾਰਾ ਮਸਾਲਾ ਭਾਈ ਸੈਹਜ ਰਾਮ ਕ੍ਰਿਤ 'ਪਰਚੀਆ ਸ੍ਰੀ ਭਾਈ ਕਨ੍ਹਈਆ ਜੀ' ਤੋਂ ਮਿਲਿਆ ਹੈ। ਭਾਈ ਜੀ ਬਾਰੇ ਇਸ ਤੋਂ ਪਹਿਲੋਂ ਸੰਨ 1948 ਵਿਚ 'ਖਾਲਸਾ ਟ੍ਰੈਕਟ ਸੋਸਾਇਟੀ ਅੰਮ੍ਰਿਤਸਰ' ਨੇ ਭੀ ਦੋ ਟ੍ਰੈਕਟ ਪ੍ਰਕਾਸ਼ਤ ਕੀਤੇ ਸਨ। ਸੰਕੋਚ ਤੋਂ ਕੰਮ ਲੈਂਦੇ ਹੋਏ ਕਈ ਸਾਖੀਆਂ ਨੂੰ ਸੰਖੇਪ ਰੂਪ ਵਿਚ ਹੀ ਪੇਸ਼ ਕੀਤਾ ਗਿਆ ਹੈ ਅਤੇ ਕਈ ਵਧੇਰੇ ਗੰਭੀਰ ਵਿਚਾਰ ਜੋ ਸਾਧਾਰਣ ਸੂਝ ਤੋਂ ਬਹੁਤ ਉਚੇਰੇ ਨਜ਼ਰ ਆਏ; ਛੱਡਣੇ ਪਏ ਹਨ।

—ਸਕੱਤਰ

੧ ਓ ਸਤਿਗੁਰ ਪ੍ਰਸਾਦਿ ॥

ਸਿੱਖ ਇਤਿਹਾਸ ਖਾਸ ਕਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੀਵਨ ਬਿਰਤਾਂਤ ਅੰਦਰ ਭਾਈ ਕਨ੍ਹਈਆ ਜੀ ਦਾ ਨਾਮ ਵਿਸ਼ੇਸ਼ ਥਾਂ ਰੱਖਦਾ ਹੈ, ਲਿਖਿਆ ਹੈ ਕਿ ਪਹਾੜੀ ਰਾਜਿਆਂ ਤਥਾ ਮੁਗਲੀ ਫੌਜਾਂ ਨਾਲ ਹੋਏ ਗੁਰੂ ਜੀ ਦੇ ਜੰਗਾਂ ਜੁੱਧਾਂ ਅੰਦਰ ਭਾਈ ਕਨ੍ਹਈਆ ਜੀ ਪਿਆਸੇ ਅਤੇ ਜ਼ਖ਼ਮੀ ਲੋਕਾਂ ਨੂੰ ਪਾਣੀ ਪਿਲਾਉਣ ਦੀ ਸੇਵਾ ਕਰਿਆ ਕਰਦੇ ਸਨ, ਪਰ ਆਪ ਏਨੇ ਸਮ-ਦ੍ਰਿਸ਼ਟ ਸਨ ਕਿ ਪਾਣੀ ਪਿਲਾਉਣ ਸਮੇਂ ਆਪ ਦੇ ਮਨ ਵਿਚ ਇਹ ਵਿਤਕਰਾ ਕਦੀ ਨਹੀਂ ਆਉਂਦਾ ਸੀ ਕਿ ਜਿਸ ਨੂੰ ਓਹ ਪਾਣੀ ਪਿਲਾ ਰਹੇ ਹਨ ਓਹ ਗੁਰੂ ਜੀ ਦਾ ਸਿੱਖ ਹੈ ਜਾਂ ਵਿਰੋਧੀ ਦੀ ਸੈਨਾ ਦਾ ਜਵਾਨ। ਆਪ ਸਮਝਦੇ ਸਨ ਕਿ ਘਾਇਲ ਪਿਆ ਅਤੇ ਪਾਣੀ ਹੱਥੋਂ ਤਰਸ ਰਿਹਾ ਮਨੁੱਖ, ਭਾਵੇਂ ਕੋਈ ਭੀ ਹੈ, ਆਪ ਦੀ ਸੇਵਾ ਦਾ ਪਾਤਰ ਹੈ। ਲੱਕ ਨਾਲ ਪਾਣੀ ਭਰੀ ਮਸ਼ਕ ਲਟਕਾਏ ਆਪ ਜੁੱਧ ਦੇ ਖੇਤਰ ਅੰਦਰ ਇਕ ਤੋਂ ਦੂਜੇ, ਦੂਜੇ ਤੋਂ ਤੀਜੇ ਅਤੇ ਇਸ ਤਰ੍ਹਾਂ ਅੱਗੇ ਤੋਂ ਅੱਗੇ ਹਰ ਮਨੁੱਖ ਨੂੰ ਜੋ ਪਾਣੀ ਦੀ ਮੰਗ ਕਰਦਾ ਪਾਣੀ ਪਿਲਾਉਂਦੇ ਤੁਰੇ ਜਾਂਦੇ। ਇਹ ਕਦੀ ਨਾ ਵੇਖਦੇ ਕਿ ਓਹ ਕੌਣ ਹੈ। ਸਿੱਖ, ਹਿੰਦੂ, ਮੁਸਲਮਾਨ ਸਭ ਕੋਈ ਭਾਈ ਜੀ ਨੂੰ ਆਪਣਾ ਸੱਜਣ ਸਮਝਦਾ।

ਭਾਈ ਕਨ੍ਹਈਆ ਜੀ ਦੇ ਇਸ ਕਰਤੱਵ ਦੀ ਪੁਸ਼ਟੀ ਆਪ ਦੇ ਉਸ ਬਚਨ ਤੋਂ ਹੁੰਦੀ ਹੈ ਜੋ ਆਪ ਨੇ ਉਸ ਸਾਧ ਪ੍ਰਤੀ ਕਹੇ ਜਿਸ ਨੇ ਇਹ ਸਵਾਲ ਕੀਤਾ ਸੀ ਕਿ 'ਸੇਵਾ ਕਰਨੇ ਕੀ ਭਲੀ

ਜੁਗਤਿ ਕਿਆ ਹੈ' ਆਪ ਦੇ ਉਸ ਉੱਤਰ ਨੂੰ 'ਪਰਚੀਆ ਸ੍ਰੀ ਭਾਈ ਕਨ੍ਹਈਆ ਜੀ' ਦਾ ਸੰਪਾਦਕ ਭਾਈ ਸਹਜ ਰਾਮ ਇਉਂ ਲਿਖਦਾ ਹੈ :

'ਜੋ ਘਟਿ ਘਟਿ ਮਹਿ ਰਮਤ ਰਾਮ ਕੋ ਜਾਨ ਕਰ ਸੇਵਾ ਕਰਣੀ ਇਹੀ ਭਲੀ ਜੁਗਤ ਹੈ। ਜਗਤ ਕੇ ਲੋਗ ਤੋ ਚਉਬੀਸ ਅਵਤਾਰ ਹੂਏ ਹੀ ਮਾਨਤੇ ਹੈਂ। ਅਰ ਗੁਰਮੁਖਹੁ ਕੀ ਰਹਿਣੀ ਇਹ ਹੈ ਜੇਤੇ ਪ੍ਰਾਣੀ ਮਾਤਰ ਹੈਂ ਸਭ ਹੀਂ ਅਵਤਾਰ ਦ੍ਰਿਸ਼ਟ ਦੇਖਤੇ ਹੈਂ। ਉਨ ਕਾ ਨਿਸਚਾ ਐਸਾ ਹੋਤਾ ਹੈ, ਜੋ ਸਭ ਜੀਵ ਪਰਮਾਤਮਾ ਤੇ ਉਤਪਤ ਹੂਏ ਹੈਂ......ਤਾਂ ਤੇ ਜੀਵਹੁ ਕੀ ਸੇਵਾ ਪਰਮਾਤਮਾ ਕੀ ਸੇਵਾ ਹੈ।'

ਭਾਈ ਕਨ੍ਹਈਆ ਜੀ ਦਾ ਜਨਮ ਇਕ ਅਮੀਰ ਘਰਾਣੇ ਵਿਚ ਵਜ਼ੀਰਾਬਾਦ (ਜ਼ਿਲ੍ਹਾ ਸਿਆਲਕੋਟ) ਲਾਗੇ ਸੋਦਰ ਪਿੰਡ ਵਿਚ ਸੰਨ 1647 ਵਿਚ ਹੋਇਆ ਸੀ। ਬਾਲਪਨ ਤੋਂ ਹੀ ਆਪ ਸਾਧੂਆਂ ਸੰਤਾਂ ਦੀ ਸੰਗਤ ਦੇ ਆਦੀ ਹੋ ਗਏ ਸਨ, ਜਿਸ ਦਾ ਸਿੱਟਾ ਸੀ ਕਿ ਘਰ ਤੋਂ ਛੋਟੇ ਸਿੱਕੇ-ਪੈਸੇ ਕੌਡੀਆਂ ਆਦਿ-ਜ਼ੇਬ ਵਿਚ ਪਾ ਲੈ ਜਾਂਦੇ ਅਤੇ ਗ਼ਰੀਬਾਂ ਵਿਚ ਵੰਡਦੇ ਫਿਰਦੇ। ਕਈ ਵਾਰ ਕਿਸੇ ਰਾਹੀ ਪਾਂਧੀ ਜਾਂ ਵਿਗਾਰੀ ਨੂੰ ਸਿਰ ਪਰ ਉਠਾਏ ਭਾਰ ਕਾਰਨ ਥਕਿਆ ਹੋਇਆ ਵੇਖਦੇ ਤਾਂ ਉਸ ਦਾ ਭਾਰ ਆਪ ਚੁੱਕ ਲੈਂਦੇ। ਇਸ ਗੱਲ ਦੀ ਚਰਚਾ ਮਾਪਿਆਂ ਤੱਕ ਪੁੱਜੀ ਤਾਂ ਉਨ੍ਹਾਂ ਨੂੰ ਇਹ ਗੱਲ ਬਹੁਤ ਬੁਰੀ ਲੱਗੀ ਕਿ ਅਮੀਰ ਘਰ ਦਾ ਬੱਚਾ ਵਿਗਾਰੀਆਂ ਦੇ ਭਾਰ ਢੋਂਦਾ ਫਿਰੇ। ਉਨ੍ਹਾਂ ਘਰ ਆਏ ਕਨ੍ਹਈਏ ਨੂੰ ਕਿਹਾ 'ਪੁੱਤਰ, ਤੂੰ ਬਾਉਲਾ ਹੋ ਗਿਆ ਹੈਂ ਕਿ ਐਡੇ ਖ਼ਾਨਦਾਨੀ ਘਰਾਣੇ ਦਾ ਜੰਮਿਆ ਜਾਇਆ ਹੋ ਕੇ ਕੰਗਾਲਾਂ ਤੇ ਵਿਗਾਰੀਆਂ ਦੇ ਭਾਰ ਢੋਂਦਾ

ਹੈਂ ? ਇਸ ਦਾ ਉੱਤਰ ਜੋ ਭਾਈ ਕਨ੍ਹਈਆ ਜੀ ਨੇ ਦਿੱਤਾ ਓਹ ਇਉਂ ਲਿਖਿਆ ਹੈ 'ਪਿਤਾ ਜੀ, ਕੁੱਲ ਵਿਚ ਸਿਆਣੇ ਪੁੱਤਰ ਭੀ ਹੁੰਦੇ ਹਨ ਤੇ ਬਾਉਲੇ ਭੀ, ਮੈਂ ਤੁਹਾਡਾ ਬਾਵਲਾ ਪੁੱਤਰ ਹਾਂ।'

ਛੋਟੀ ਉਮਰ ਵਿਚ ਹੀ ਭਾਈ ਜੀ ਸੰਤ ਨਨੂਏ ਜੀ ਦੀ ਸੰਗਤ ਵਿਚ ਰਹਿਣ ਲੱਗ ਗਏ ਸਨ ਜਿਸ ਨੇ ਉਨ੍ਹਾਂ ਦੀ ਸਾਧ ਬਿਰਤੀ ਤੇ ਸੋਨੇ ਉਪਰ ਸੁਹਾਗੇ ਦਾ ਅਸਰ ਕੀਤਾ। ਦੁਖੀਏ ਦਾ ਦੁਖ ਵੰਡਣ ਅਤੇ ਸੇਵਾ ਦੀ ਭਾਵਨਾ ਤਾਂ ਆਪ ਦੇ ਅੰਦਰ ਪਹਿਲੇ ਹੀ ਬਣ ਚੁਕੀ ਹੋਈ ਸੀ, ਸੰਤ ਨਨੂਏ ਜੀ ਦੀ ਸੰਗਤ ਨੇ ਆਪ ਦੇ ਅੰਦਰ ਸੇਵਾ ਦੇ ਨਾਲ ਨਾਮ ਸਿਮਰਨ ਦੀ ਉਤਕੰਠਾ ਜਗਾਈ। ਦਿਨ ਭਰ ਆਪ ਨੇ ਨਨੂਆ ਜੀ ਅਰ ਉਨ੍ਹਾਂ ਪਾਸ ਆਉਣ ਵਾਲੀਆ ਸੰਗਤਾਂ ਦੀ ਸੇਵਾ ਕਰਨੀ ਅਤੇ ਰਾਤ ਦੇ ਇਕਾਂਤ ਸਮੇਂ ਦਾ ਵੱਡਾ ਹਿੱਸਾ ਪ੍ਰਭੂ ਪਿਆਰ ਅੰਦਰ ਜੁੜ ਬੈਠਣਾ, ਕਦੀ ਕਦੀ ਮਾਤਾ ਪਿਤਾ ਨੂੰ ਮਿਲਣ ਸੋਦਰੇ ਭੀ ਚਲੇ ਜਾਂਦੇ ਪਰ ਥੋੜ੍ਹੇ ਸਮੇਂ ਪਿਛੋਂ ਵਾਪਸ ਸੰਤ ਜੀ ਪਾਸ ਜਾ ਟਿਕਦੇ, ਇਉਂ ਕਾਫੀ ਸਮਾਂ ਬੀਤਿਆ। ਸੰਤ ਨਨੂਆ ਜੀ ਦਾ ਦਿਹਾਂਤ ਹੋ ਜਾਣ ਮਗਰੋਂ ਆਪ ਵਾਪਸ ਸੋਦਰੇ ਆ ਗਏ।

ਭਾਈ ਕਨ੍ਹਈਆ ਜੀ ਦੇ ਪਿਤਾ ਦੀ ਸਰਕਾਰੇ ਦਰਬਾਰੇ ਚੰਗੀ ਪੁੱਛ ਸੀ ਅਤੇ ਜਦੋਂ ਕਦੀ ਸੂਬਾ ਦੌਰੇ ਜਾਂਦਾ ਤਾਂ ਉਨ੍ਹਾਂ ਨੂੰ ਆਪਣੇ ਨਾਲ ਰੱਖਦਾ। ਜਦ ਉਨ੍ਹਾਂ ਦਾ ਸਰੀਰ ਸ਼ਾਂਤ ਹੋ ਗਿਆ ਤਾਂ ਸੂਬੇ ਵਲੋਂ ਭਾਈ ਕਨ੍ਹਈਆ ਜੀ ਨੂੰ ਪਿਤਾ ਵਾਲੀ ਜ਼ਿੰਮੇਵਾਰੀ ਸਉਂਪੀ ਗਈ। ਭਾਈ ਜੀ ਤਾਂ ਸਾਧੂ ਬਿਰਤੀ ਅੱਠੇ ਪਹਿਰ ਸੇਵਾ ਸਿਮਰਨ ਵਿਚ ਲੱਗੇ ਰਹਿਣ ਵਾਲੇ ਸਨ, ਪਰ ਆਪਣੀ ਬ੍ਰਾਦਰੀ ਅਤੇ ਹੋਰ ਭਾਈ ਬੰਦਾਂ ਦੇ ਜ਼ੋਰ ਪਾਉਣ ਤੇ ਆਪ ਨੇ ਸੂਬੇ ਨੂੰ ਹਾਂ ਕਰ ਦਿੱਤੀ।

ਜਲਦੀ ਪਿਛੋਂ ਸੂਬੇ ਨਾਲ ਕਾਬਲ ਜਾਣ ਦਾ ਪ੍ਰੋਗਰਾਮ ਬਣ ਗਿਆ। ਰਸਤੇ ਵਿਚ ਇਕ ਥਾਉਂ ਪੜਾਅ ਕੀਤਾ ਅਤੇ ਨਿੱਤ ਦੇ ਵਿਹਾਰ ਅਨੁਸਾਰ ਜਦੋਂ ਭਾਈ ਜੀ ਢਲੀ ਰਾਤ ਸਿਮਰਨ ਵਿਚ ਜੁੜ ਰਹੇ ਸਨ ਤਾਂ ਕਿਸੇ ਪ੍ਰੇਮੀ ਵਲੋਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਅਤਿ ਵੈਰਾਗਮਈ ਸਲੋਕਾਂ ਦੀ ਸੂੰਤ ਆਪ ਦੇ ਕੰਨੀ ਪਈ। ਜਿਉਂ ਜਿਉਂ ਆਪ ਸਲੋਕ ਸੁਣਦੇ ਗਏ, ਐਨਾ ਵੈਰਾਗ ਹੋਇਆ ਕਿ ਰੋਣ ਲੱਗ ਗਏ, ਅਤੇ ਰੋਂਦੇ ਰੋਂਦੇ ਤੰਬੂ ਵਿਚੋਂ ਨਿਕਲ ਆਪਣੇ ਸਾਥ ਨੂੰ ਸੁੱਤਾ ਛੱਡ, ਪਹਾੜਾਂ ਦਾ ਰੁਖ਼ ਕੀਤਾ। ਦਿਨ ਚੜ੍ਹਦੇ ਤੱਕ ਆਪ ਦੂਰ ਨਿਕਲ ਗਏ ਸਨ ਅਤੇ ਵੈਰਾਗ ਦੀ ਬਿਹਬਲਤਾ ਅੰਦਰ ਇਉਂ ਗਾਉਂਦੇ ਜਾ ਰਹੇ ਸਨ।—

'ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥
ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ'

(ਜੈਤਸਰੀ ਮ: ੫) ਪੰ: ੭੦੧

ਕਈ ਦਿਨ ਇਸੇ ਤਰ੍ਹਾਂ ਪਹਾੜਾਂ ਬੀਆਬਾਨ ਅੰਦਰ ਬਾਉ-ਲਿਆਂ ਵਾਂਙ ਫਿਰਦੇ ਰਹੇ। ਜੇ ਕੋਈ ਮਿਲੇ ਤਾਂ ਉਸ ਅੱਗੇ ਵੈਰਾਗਮਈ ਦਸ਼ਾ ਅੰਦਰ ਪ੍ਰੀਤਮ ਦੇ ਮੇਲ ਦੀਆਂ ਬਾਤਾਂ ਕਰਨ। ਇਕ ਦਿਨ ਸੁੱਤੇ ਸਿਧ ਇਕ ਸਾਧੂ ਨਾਲ ਮੇਲ ਹੋ ਗਿਆ। ਭਲਾ ਪੁਰਖ ਅਤੇ ਰੱਬ ਦੇ ਰਾਹ ਦਾ ਖੋਜੀ ਜਾਣ ਕੇ ਆਪਣੇ ਮਨ ਦੀ ਪੀੜਾ ਜਣਾਈ ਅਤੇ ਗੋਬਿੰਦ ਦੇ ਮਿਲਣ ਦੀ ਬਿਧ ਪੁਛੀ : ਸਾਧੂ ਵਲੋਂ ਮਿਲੇ ਉੱਤਰ ਨੂੰ 'ਭਾਈ ਕਨ੍ਹਈਆ ਜੀ ਦੀਆਂ ਪਰਚੀਆਂ' ਵਿਚ ਇਉਂ ਦਰਜ ਕੀਤਾ ਹੈ।

'ਹਮ ਐਸੇ ਸਮੱਰਥ ਤੋ ਨਹੀਂ ਜੋ ਤੁਮ ਕੋ ਗੋਬਿੰਦ ਮਿਲਾਵਉਂ

ਪਰ ਏਕ ਜੁਗਤਿ ਬਤਾਵਤਾ ਹੂੰ ਗੋਬਿੰਦ ਕੇ ਪਾਵਣੇ ਕੀ : ਗੋਬਿੰਦ ਕਾ ਮੇਲਾ ਗੋਬਿੰਦ ਲੋਕਾਂ ਕੋ ਮਿਲ ਕਰ ਹੋਵੇਗਾ। ਗੋਬਿੰਦ ਲੋਕ ਨਗਰੋਂ ਅਰ ਮਨੁੱਖੋਂ ਮੈਂ ਹੋਤੇ ਹੈਂ, ਤੁਮਾਰਾ ਇਹ ਸੁਭਾਉ ਹੂਆ ਹੈ ਜੋ ਲੋਕੋਂ ਅਰ ਨਗਰੋਂ ਤੇ ਕਿਨਾਰਾ ਲੀਏ ਫਿਰਤੇ ਹੋ, ਸੋ ਸੰਤੋਂ ਸੇ ਭੀ ਕਿਨਾਰਾ ਹੂਆ। ਜੈਸੇ ਸੁਨਾਰੇ ਕੀ ਰਾਖ ਸਿਉਂ ਸੋਨਾ ਨਿਕਲਤਾ ਹੈ, ਜਬ ਰਾਖ ਕਾ ਤਿਆਗ ਕੀਆ ਤਬ ਸੋਨੇ ਕਾ ਤਿਆਗ ਭੀ ਸਾਥ ਹੀ ਹੋਇ ਗਇਆ। ਤਾਂ ਤੇ ਤੁਮ ਨਗਰੋਂ ਔਰ ਮਨੁਖੋਂ ਬੀਚ ਸੰਤੋਂ ਕੋ ਖੋਜਉ'

ਸਾਧੂ ਦੇ ਉਕਤ ਕਥਨ ਨੇ ਭਾਈ ਕਨ੍ਹਈਆ ਜੀ ਦੇ ਹਿਰਦੇ ਨੂੰ ਹੋਰ ਟੁੰਬਿਆ ਅਤੇ ਹੁਣ ਇਹ ਖ਼ਿਆਲ ਦ੍ਰਿੜ੍ਹ ਹੋਇਆ ਕਿ ਜਿਸ ਮਹਾਂ ਪੁਰਖ ਦੇ ਬਚਨਾਂ ਨੇ ਵੈਰਾਗ ਲਾਇਆ ਹੈ ਉਸ਼ ਦੀ ਟੋਲ ਕਰਨੀ ਚਾਹੀਏ, ਉਸ ਦਾ ਬਚਨ ਹੈ ਕਿ ਜੋ ਮਨੁਖ ਪ੍ਰਭੂ ਦੇ ਦਿਤੇ ਅਨੇਕ ਪਦਾਰਥ ਭੋਗਦਾ ਭੁੰਚਦਾ ਅਤੇ ਉਨ੍ਹਾਂ ਦੇ ਅਨੰਦ ਮਾਣਦਾ ਹੋਇਆ ਉਸ ਪ੍ਰਭੂ ਨੂੰ ਛੱਡ ਕੇ ਹੋਰਥੇ ਭਟਕਦਾ ਹੈ ਉਸ ਨੂੰ ਸੂਰ ਤਥਾ ਕੁੱਤੇ ਦੀ ਨਿਆਈ ਜਾਣੋ ਬਲਕਿ ਉਸ ਨਾਲੋਂ ਤਾਂ ਉਹ ਕੁੱਤਾ ਚੰਗਾ ਹੈ ਜੋ ਆਪਣੇ ਮਾਲਕ ਦਾ ਦਰ ਛੱਡ ਕੇ ਨਹੀਂ ਜਾਂਦਾ। ਮਨੁੱਖ ਨੂੰ ਉਸ ਕੁੱਤੇ ਪਾਸੋਂ ਸਿੱਖਿਆ ਲੈਣੀ ਚਾਹੀਦੀ ਹੈ। ਫਿਰ ਹਰੀ ਪ੍ਰਮਾਤਮਾ ਘਟ ਘਟ ਅੰਦਰ ਵੱਸਦਾ ਹੈ ਮੈਂ ਉਸ ਨੂੰ ਤਾਂ ਪਛਾਣਦਾ ਨਹੀਂ ਤੇ ਜੰਗਲਾਂ ਪਹਾੜਾਂ ਵਿਚ ਭਟਕ ਰਿਹਾ ਹਾਂ, ਕਿਉਂ ਨਾ ਐਸੇ ਮਹਾ ਪੁਰਖ ਦੀ ਸੰਗਤ ਕਰਾਂ ਜਿਸ ਨੂੰ ਮਿਲਿਆਂ ਘੱਟੋ ਘੱਟ ਅੰਦਰ ਹਰਿ ਜੂ ਪ੍ਰਤੀਤ ਹੋਵੇ ਅਤੇ ਵੈਰੀ ਵੀ ਮਿੱਤਰ ਸਮਾਨ ਦਿਸਣ। ਉਹ ਤਾਂ ਕਹਿੰਦੇ ਹਨ ਕਿ ਗਿਆਨ-ਵਾਨ ਪੁਰਖ ਕਿਸੇ ਨੂੰ ਭੈ ਨਹੀਂ ਦਿਆ ਕਰਦੇ ਨਾ ਕਿਸੇ ਦਾ ਭੈ ਮੰਨਦੇ ਹਨ, ਫਿਰ ਜੇ ਕਰ ਮੈਂ ਭੈ ਵਿਚ ਹਾਂ ਜਾਂ ਕੋਈ ਮੇਰੇ ਭੈ

ਵਿਚ ਹੈ ਤਾਂ ਮੈਨੂੰ ਪਰਮੇਸ਼੍ਵਰ ਦਾ ਗਿਆਨ ਕਿਸ ਤਰ੍ਹਾਂ ਹੋ ਸਕਦਾ ਹੈ। ਕਈ ਵਾਰ ਇਉਂ ਸੋਚਦੇ ਸੋਚਦੇ ਬਿਹਬਲ ਹੋ ਜਾਂਦੇ ਤੇ ਰੋਣ ਲੱਗ ਜਾਂਦੇ। ਅਜੇਹੀ ਦਸ਼ਾ ਵਿਚ ਇਕ ਦਿਨ ਭਾਈ ਕਨ੍ਹਈਆ ਜੀ ਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਕੋਈ ਅਵਾਜ਼ ਆ ਰਹੀ ਹੈ ਤੇ ਕਹਿੰਦੀ ਹੈ 'ਅਨੰਦਪੁਰ ਜਾਓ'। ਕੁਝ ਤ੍ਰਬਕ ਜਹੇ ਗਏ 'ਹੈਂ' ? ਅਨੰਦਪੁਰ ਜਾਵਾਂ ? ਕਿਸ ਕਿਹਾ ਹੈ ? ਮੇਰੇ ਪਾਸ ਤਾਂ ਕੋਈ ਹੈ ਨਹੀਂ, ਇਹ ਅਨੰਦਪੁਰ ਕਿਥੇ ਹੈ ?' ਅਜੇਹੀ ਸੋਚ ਵਿਚ ਡੁੱਬੇ ਤੁਰੀ ਗਏ ਜਿਥੇ ਕੋਈ ਮਿਲੇ ਪੁੱਛਣ 'ਅਨੰਦਪੁਰ ਕਿੱਥੇ ਹੈ ਉਥੇ ਕੀਹਦੇ ਪਾਸ ਜਾਵਾਂ ?' ਕਈ ਦਿਨਾਂ ਦੇ ਸਫ਼ਰ ਤੇ ਪੁੱਛ ਭਾਲ ਕਰਦਿਆਂ ਅਖੀਰ ਕਿਸੇ ਦੱਸਿਆ ਕਿ ਸਰਸਾ ਨਦੀ ਤੋਂ ਪਾਰ ਪਹਾੜ ਦੀ ਤਲੱਟੀ ਅਤੇ ਮਾਖੋਵਾਲ ਦੀ ਜੂਹ ਵਿਚ ਇਕ ਅਨੰਦਪੁਰ ਨਾਮ ਦਾ ਨਵਾਂ ਗਰਾਂ ਵਸਿਆ ਹੈ ਜਿਥੇ ਗੁਰੂ ਤੇਗ਼ ਬਹਾਦਰ ਜੀ ਬਿਰਾਜਦੇ ਹਨ।' ਭਾਈ ਕਨ੍ਹਈਏ ਨੂੰ ਹੁਣ ਓਹ ਟੋਹ ਮਿਲ ਗਈ ਜਿਸ ਦੀ ਭਾਲ ਵਿਚ ਓਹ ਕਈ ਦਿਨਾਂ ਤੋਂ ਘੁੰਮ ਰਹੇ ਸੀ। ਪੁੱਛਦੇ ਪੁਛਾਂਦੇ ਅਨੰਦਪੁਰ ਪੁੱਜੇ। ਦੀਵਾਨ ਸਜ ਰਿਹਾ ਸੀ ਉਥੇ ਹਾਜ਼ਰ ਹੋਏ, ਦਰਸ਼ਨ ਪਾਏ, ਬਚਨ ਸੁਣੇ ਤਾਂ ਨਿਹਾਲ ਹੋ ਗਏ। ਹੁਣ ਪਰਤਣ ਨੂੰ ਜੀਅ ਨ ਕਰੇ। ਇਹੋ ਸੋਚਿਆ ਕਿ ਕੋਈ ਸੇਵਾ ਮਿਲ ਜਾਏ ਤਾਂ ਨਾਲੇ ਸੇਵਾ ਕਰਾਂ, ਨਾਲ ਨਿਤਾਪ੍ਰਤ ਦਰਸ਼ਨ ਪਾਵਾਂ। ਗੁਰੂ ਜੀ ਦੇ ਘੋੜਿਆਂ ਦਾ ਤਬੇਲਾ ਸੀ ਉਥੇ ਜਾ ਕੇ ਘੋੜਿਆਂ ਨੂੰ ਪਾਣੀ ਪਿਲਾਉਣ ਤੇ ਹੋਰ ਸੇਵਾ ਕਰਨੀ ਆਪੂੰ ਹੀ ਆਰੰਭ ਦਿੱਤੀ। ਕਈ ਦਿਨ ਸੇਵਾ ਕਰਦਿਆਂ ਬੀਤ ਗਏ, ਕਿਸੇ ਨੂੰ ਜਣਾ-ਇਆ ਨਹੀਂ। ਜਾਣੀ ਜਾਨ ਗੁਰੂ ਜੀ ਨੇ ਜੋ ਪਹਿਲੋਂ ਘੱਟ ਵੱਧ ਹੀ ਤਬੇਲੇ ਆਇਆ ਕਰਦੇ ਸਨ ਘੋੜਿਆਂ ਦੀਆਂ ਗੱਲਾਂ ਪੁੱਛਣੀਆਂ

ਅਤੇ ਕਦੀ ਕਦੀ ਤਬੇਲੇ ਆਉਣਾ ਸ਼ੁਰੂ ਕਰ ਦਿੱਤਾ। ਭਾਈ ਕਨ੍ਹਈਆ ਗੁਰੂ ਜੀ ਦੇ ਦਰਸ਼ਨ ਪਾ ਅੰਦਰੇ ਅੰਦਰ ਗਦ-ਗਦ ਹੋ ਜਾਂਦਾ ਪਰ ਮੂੰਹੋਂ ਕੁਝ ਨਾ ਕਹਿੰਦਾ। ਇਸ ਤਰ੍ਹਾਂ ਚਾਰ ਮਹੀਨੇ ਬੀਤ ਗਏ। ਇਕ ਦਿਨ ਗੁਰੂ ਜੀ ਤਬੇਲੇ ਆਏ, ਉਥੇ ਭਾਈ ਜੀ ਇਕੱਲੇ ਹੀ ਸਨ। ਸਤਿਗੁਰੂ ਜੀ ਦੀ ਅੰਮ੍ਰਿਤ ਦ੍ਰਿਸ਼ਟ ਭਾਈ ਕਨ੍ਹਈਏ ਉਪਰ ਪਈ, ਅੱਖਾਂ ਨਾਲ ਅੱਖਾਂ ਮਿਲਾਈਆਂ ਤਾਂ ਭਾਈ ਜੀ ਦੇ ਕਪਾਟ ਖੁਲ੍ਹ ਗਏ।

'ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ' (੧੩੯੨)

ਗੁਰੂ ਦੀ ਅੰਮ੍ਰਿਤ ਮਈ ਇਕ ਪਿਆਰ ਤੱਕਣੀ ਸੇਵਕ ਦੇ ਹਿਰਦੇ ਦੀ ਸਾਰੀ ਮੈਲ ਤੇ ਪਾਪ ਦੂਰ ਕਰਕੇ ਉਸ ਨੂੰ ਸ੍ਰੇਸ਼ਟ ਬਣਾ ਦੇਂਦੀ ਹੈ। ਗੁਰੂ ਜੀ ਬੋਲੇ 'ਪੁਰਖਾ ਜੋ ਪਾਇਆ ਹਈ, ਵੰਡ ਕੇ ਖਾਹ'। ਭਾਈ ਜੀ ਕਹਿਆ 'ਜੈਸਾ ਹੁਕਮ ਹੋਇਗਾ ਕਰਾਂਗਾ ਪਰ ਚਿਤ ਆਪ ਦੇ ਚਰਨਾਂ ਵਿਚ ਟਿਕੇ ਰਹਿਣਾ ਚਾਹੁੰਦਾ ਏ'। ਸਤਿਗੁਰੂ ਬੋਲੇ 'ਗੁਰੂ ਦੇ ਸ਼ਬਦ ਦੀ ਵਿਚਾਰ ਵਿਚ ਰਹਿਣਾ ਹੀ ਗੁਰੂ ਚਰਨਾਂ ਵਿਚ ਟਿਕਣਾ ਹੈ'-ਸ਼ਬਦ ਦਾ ਵਿਚਾਰ ਆਪ ਦ੍ਰਿੜੋ ਤੇ ਹੋਰਨਾਂ ਨੂੰ ਦ੍ਰਿੜਾਵਹੁ, ਇਹੀ ਮਹਾਨ ਸੇਵਾ ਹੈ--ਪ੍ਰਭੂ ਤੋਂ ਵਿਛੜੇ ਹੋਏ ਲੋਕ ਦੁਖੀ ਹੋ ਰਹੇ ਹਨ, ਉਨ੍ਹਾਂ ਨੂੰ ਸੁਖ ਦੇਣਾ ਹੈ, ਜਾਉ, ਕਿਸੇ ਥਾਂ ਧਰਮਸਾਲਾ ਪਾਵੋ ਸਰੀਰਕ ਖੇਦ ਵਾਲਿਆਂ ਦਾ ਖੇਦ ਹਰੋ, ਭੁਖੇ ਨੂੰ ਰੋਟੀ ਦੇਵੋ. ਪਿਆਸੇ ਨੂੰ ਪਾਣੀ ਪਿਲਾਓ ਅਤੇ ਵਿਛੜਿਆਂ ਨੂੰ ਪ੍ਰਭੂ ਲੜ ਲਾਵੋ, ਰੱਬ ਦੇ ਜੀਵਾਂ ਦੀ ਪ੍ਰਸੰਨਤਾ ਰੱਬ ਦੀ ਪ੍ਰਸੰਨਤਾ ਹੈ, ਇਹੀ ਸ੍ਰੇਸ਼ਟ ਧਰਮ ਹੈ ਇਹੀ ਗੁਰੂ ਮੰਤਰ ਹੈ'। ਅੱਜ ਭਾਈ ਜੀ ਗੁਰੂ ਦਰੋਂ ਵਰੋਸਾਏ ਗਏ ਸਨ—ਮਨ ਦੀ ਭਟਕਨ ਜਿਸ ਪਿਛੇ ਜੰਗਲ ਬੇਲੇ ਪਹਾੜ ਟੀਸੀਆਂ ਤੇ ਕੰਦਰਾ ਛਾਣ ਮਾਰੀਆਂ ਸਨ

ਦੂਰ ਹੋ ਗਈ, ਜੀਵਨ ਸੇਧ ਸਪਸ਼ਟ ਹੋ ਦਿੱਸੀ।

ਭਾਈ ਕਨ੍ਹਈਆ ਜੀ ਹੁਣ ਗੁਰੂ ਤੋਂ ਪਾਈ ਸੇਧੇ ਤੁਰ ਰਹੇ ਸਨ ਇਹ ਉਸਾਰੂ ਤੋਰ ਸੀ—ਤੁਰਦੇ ਤੁਰਦੇ ਆਪ ਪਹਾੜ ਦੀ ਤਲ੍ਹੱਟੀ ਵਿਚ ਕੈਮਲਪੁਰ ਤੋਂ ਚਾਰ ਕੋਹ ਕਹਵਾ ਨਾਮ ਦੀ ਇਕ ਥਾਉਂ ਤੇ ਪੁਜੇ। ਇਹ ਥਾਂ ਭਾਵੇਂ ਸ਼ਾਹ ਰਾਹ ਤੇ ਵਾਕਿਆ ਸੀ ਪਰ ਇਥੇ ਪੀਣ ਦੇ ਪਾਣੀ ਦੀ ਵੱਡੀ ਤਕਲੀਫ਼ ਸੀ—ਕੋਹ ਭਰ ਦੀ ਉਚਾਈ ਤੋਂ ਪਾਣੀ ਲਿਆਉਣਾ ਪੈਂਦਾ। ਸ਼ਾਹ ਰਾਹ ਹੋਣ ਕਰਕੇ ਅਣਗਿਣਤ ਲੋਕ ਇਸ ਰਾਹੇ ਲੰਘਦੇ, ਪਰ ਰਾਤ ਬਰਾਤੇ ਕਿਸੇ ਉੜੇ ਬੁੜੇ ਪਾਂਧੀ ਦਾ ਨਾ ਠਹਿਰਨ ਦਾ ਕੋਈ ਥਾਂ ਸੀ ਅਤੇ ਨਾ ਪੀਣ ਨੂੰ ਪਾਣੀ ਹੀ ਮਿਲਦਾ ਸੀ। ਭਾਈ ਜੀ ਨੇ ਇਸ ਨੂੰ ਧਰਮਸਾਲਾ ਲਈ ਅਤਿ ਯੋਗ ਥਾਂ ਜਾਣ ਕੇ ਇਥੇ ਡੇਰਾ ਲਾ ਲਿਆ ਅਤੇ ਲੋੜਵੰਦਾਂ ਦੁਖੀਆਂ ਦੇ ਦੁੱਖ ਹਰਣ ਦਾ ਉਪਰਾਲਾ ਸ਼ੁਰੂ ਕਰ ਦਿੱਤਾ।

ਨੇਕੀ ਤੇ ਭਲਾਈ ਨੂੰ, ਅਵੱਸ਼ ਪਰਮਾਤਮਾ ਨੇ ਹਰ ਮਨੁੱਖ ਵਿਚ ਪਾਇਆ ਹੈ ਪਰ ਮਨੁੱਖੀ ਮਨੋ-ਬਿਰਤੀਆਂ ਆਮ ਤੌਰ ਇਸ ਨੂੰ ਪ੍ਰਗਟ ਨਹੀਂ ਹੋਣ ਦੇਂਦੀਆਂ ਅਤੇ ਜਿਵੇਂ ਜਿਵੇਂ ਇਨ੍ਹਾਂ ਦਾ ਗ਼ਲਬਾ ਵਧਦਾ ਜਾਂਦਾ ਹੈ ਭਲਾ ਕਰਨ ਦਾ ਜਜ਼ਬਾ ਘਟਦਾ ਘਟਦਾ ਗੁਪਤ ਹੋ ਜਾਂਦਾ ਹੈ। ਪਰ ਜੇ ਕਦੀ ਕਿਸੇ ਮਹਾਂ ਪੁਰਖ ਦੀ ਸੰਗਤ ਤੋਂ ਐਸੀ ਟੁੰਬ ਮਿਲ ਜਾਵੇ ਤਾਂ ਇਹ ਸੁਆਹ ਹੇਠ ਦਬੇ ਪਏ ਕੋਲੇ ਦੀ ਨਿਆਈ ਮੁੜ ਮਘ ਉਠਦਾ ਅਤੇ ਦਘ ਦਘ ਕਰਨ ਲੱਗ ਜਾਂਦਾ ਹੈ। ਇਹੋ ਕਾਰਨ ਹੈ ਕਿ ਕਈ ਵਾਰ ਅਤਿ ਨੀਚ ਮਨੁੱਖਾਂ ਦੇ ਜੀਵਨਾਂ ਅੰਦਰ ਪਲਟਾ ਆ ਕੇ ਉਹ ਅਤਿ ਉਤਮ ਲੋਕ ਬਣ ਜਾਂਦੇ ਹਨ।

ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ
ਵਿਣੁ ਸਤਗੁਰ ਗੁਣ ਨ ਜਾਪਨੀ
ਜਿਚਰੁ ਸਬਦਿ ਨ ਕਰੇ ਬੀਚਾਰੁ ॥ (ਰਾਮਕਲੀ ਮ: ੧) ਪੰ: ੯੩੬

ਭਾਈ ਕਨ੍ਹਈਆ ਜੀ ਦੇ ਕਹਵੇ ਆ ਟਿਕਣ ਮਗਰੋਂ ਓਹ ਲੋਕ ਜਿਨ੍ਹਾਂ ਕਿਸੇ ਥੱਕੇ ਮਾਂਦੇ ਪਿਆਸੇ ਰਾਹੀ ਨੂੰ ਕਦੀ ਪਾਣੀ ਦਾ ਘੁਟ ਨਹੀਂ ਦਿੱਤਾ ਸੀ, ਭਾਈ ਜੀ ਦੀ ਸੰਗਤ ਵਿਚ ਆਪਣੀ ਗ਼ਫਲਤ ਦੀ ਨੀਂਦੋਂ ਜਾਗ ਉਠੇ ਅਤੇ ਦਿਨਾਂ ਵਿਚ ਉਥੇ ਇਕ ਵੱਡੀ ਧਰਮਸਾਲ ਕਾਇਮ ਹੋ ਗਈ ਜਿਸ ਵਿਚ ਦੋ ਸੌ ਮੰਜੇ ਬਿਸਤਰੇ ਦੋ ਸੌ ਘੜੇ ਪਾਣੀ ਅਤੇ ਭੁੱਖੇ ਲਈ ਰੋਟੀ ਦਾ ਪ੍ਰਬੰਧ ਹਮੇਸ਼ਾਂ ਰਹਿਣ ਲੱਗਾ। ਹਰ ਮੁਸਲਮਾਨ, ਹਿੰਦੂ ਨੂੰ ਉਥੇ ਪੂਰਾ ਅਰਾਮ ਮਿਲਦਾ। ਉਥੇ ਆਇਆ ਤਥਾ ਵਸਦਾ ਹਰ ਪ੍ਰਾਣੀ ਸੇਵਾ ਦੇ ਪੱਖੋਂ ਭਾਈ ਕਨ੍ਹਈਆ ਬਣ ਗਿਆ ਲੱਗਦਾ ਸੀ। ਇਸ ਦੇ ਨਾਲ ਗੁਰੂ ਦੇ ਸ਼ਬਦ ਦਾ ਵਿਚਾਰ ਅਤੇ ਨਾਮ ਅਭਿਆਸ ਏਥੇ ਦਾ ਨਿਤ ਕਰਮ ਬਣ ਗਿਆ ਸੀ। ਇਕ ਭਾਈ ਕਨ੍ਹਈਆ ਜੀ ਦੀ ਹੋਂਦ ਨੇ ਕਹਵੇ ਜਹੀ ਬਿਖੜੀ ਤੇ ਦੁਰਕਾਰੀ ਹੋਈ ਥਾਂ ਨੂੰ ਮਨੁੱਖੀ ਸੇਵਾ ਪਿਆਰ ਤੇ ਹਮਦਰਦੀ ਦਾ ਗੜ੍ਹ ਬਣਾ ਦਿੱਤਾ ਸੀ ਇਸੇ ਪਰਥਾਏ ਫੁਰਮਾਣ ਹੈ :

'ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ'
(ਸੋਰਠ ਮ: ੫) ਪੰ: ੬੦੮

ਅਨੰਦਪੁਰ ਸਾਹਿਬ ਵਿਚ ਚਾਰ ਮਹੀਨੇ ਦੀ ਗੁਰੂ ਦੀ ਸੰਗਤ ਨੇ ਭਾਈ ਕਨ੍ਹਈਏ ਦੀ ਸਾਧੂ ਬਿਰਤੀ ਨੂੰ ਹੋਰ ਗੂੜ੍ਹਾ ਰੰਗ ਚੜ੍ਹਾ ਦਿੱਤਾ ਸੀ। ਪਰ ਜਦੋਂ ਗੁਰੂ ਜੀ ਨੇ ਆਪ ਨੂੰ ਕਾਰੇ ਲਾ ਦਿੱਤਾ

ਅਤੇ ਕਹਵੇ ਦੀ ਧਰਮਸ਼ਾਲਾ ਦੀ ਅਦੁੱਤੀ ਰਚਨਾ ਰਚੀ ਗਈ, ਨਾ ਕੇਵਲ ਉਸ ਥਾਂ ਦੇ ਲੋਕਾਂ ਨੂੰ ਹੀ ਅਸਚਰਜ ਪਲਟਾ ਆ ਗਿਆ ਬਲਕਿ ਅਜੇਹੀ ਹਥੀਂ ਸੇਵਾ ਦੇ ਸਦਕੇ ਭਾਈ ਜੀ ਦੀ ਸੂਰਤ ਅੰਦਰ 'ਨਾ ਕੋ ਮੇਰਾ ਦੁਸਮਨੁ ਰਹਿਆ ਨ ਹਮ ਕਿਸ ਕੇ ਬੈਰਾਈ' (ਧਨਾਸਰੀ ਮ: ੫) ਭਾਵਨਾ ਪੂਰੀ ਤਰ੍ਹਾਂ ਮਘ ਉਠੀ। ਮਨੁਖੀ ਸੁਭਾਉ ਦਾ ਇਹ ਖਾਸਾ ਹੈ ਕਿ ਜਿਸ ਖਿਆਲ ਦੀ ਸੱਚਾਈ ਨੂੰ ਉਸ ਨੇ ਮੰਨ ਲਿਆ ਹੋਵੇ, ਜਿਉਂ ਜਿਉਂ ਉਹ ਖਿਆਲ ਅਮਲ ਵਿਚ ਆਵੇਗਾ ਉਸ ਦੀ ਦ੍ਰਿੜਤਾ ਪੱਕੀ ਹੁੰਦੀ ਜਾਵੇਗੀ। ਖਿਆਲ ਭਾਵੇਂ ਕਿੰਨਾ ਭੀ ਚੰਗਾ ਹੋਵੇ, ਜੇ ਓਸ ਉਪਰ ਵਰਤੋਂ ਨਹੀਂ ਹੋਈ, ਜੋ ਉਹ ਜੀਵਨ ਦਾ ਭਾਗ ਨਹੀਂ ਬਣਿਆ, ਤਾਂ ਓਹ ਨਿਰਾ ਮਨ ਦਾ ਵੇਗ ਹੈ। ਵਿਦਵਾਨ ਪੰਡਿਤ ਤੇ ਫਿਲਾਸਫਰ ਖਿਆਲਾਂ ਦੀ ਉਧੇੜ ਬੁਣ ਤਾਂ ਸੋਹਣੀ ਕਰ ਸਕਿਆ ਕਰਦੇ ਹਨ, ਉਨ੍ਹਾਂ ਦੀ ਕੀਤੀ ਸੱਚ ਦੀ ਵਿਆਖਿਆ ਭੀ ਵੱਡੀ ਪ੍ਰਭਾਵਸ਼ਾਲੀ ਹੁੰਦੀ ਹੈ, ਪਰ ਜੇ ਕਰ ਉਨ੍ਹਾਂ ਦੇ ਜੀਵਨ ਅੰਦਰ ਸੱਚ ਨਹੀਂ ਰਚਿਆ ਤਾਂ ਉਨ੍ਹਾਂ ਦਾ ਕਥਨ 'ਹਉਮੈ ਝਖਣਾ ਝਾਖ' ਹੀ ਹੈ। ਸੱਚ ਦੀ ਸਹੀ ਸੂਝ ਤੇ ਆਨੰਦ ਓਨ੍ਹਾਂ ਨੂੰ ਪ੍ਰਾਪਤ ਹੁੰਦੇ ਹਨ ਜੋ ਸੱਚ ਨੂੰ ਨਿਰਾ ਜਾਣਦੇ ਹੀ ਨਹੀਂ ਸਗੋਂ ਸੱਚ ਦੇ ਰਸ ਨੂੰ ਜੀਵਨ ਅੰਦਰ ਮਾਣਦੇ ਹਨ। 'ਸਚੁ ਤਾਂ ਪਰੁ ਜਾਣੀਐ' ਜਾ ਜੁਗਤਿ ਜਾਣੈ ਜੀਉ'। ਜਿਉਂ ਜਿਉਂ ਉਨ੍ਹਾਂ ਦੇ ਜੀਵਨ ਅੰਦਰ ਸਚ ਸੰਚਰਦਾ ਹੈ ਉਨ੍ਹਾਂ ਦਾ ਅੰਦਰ ਬਸੰਤ ਦੇ ਬਾਗ਼ ਵਾਂਗ ਖੇੜੇ ਵਿਚ ਆਉਂਦਾ ਹੈ। ਕਹਵੇ ਦੀ ਧਰਮਸਾਲਾ ਅੰਦਰ ਭਾਈ ਕਨ੍ਹਈਏ ਦੀ ਹਥੀਂ ਕੀਤੀ ਸੇਵਾ ਫ਼ਲ ਲਿਆਈ ਅਤੇ ਭਾਈ ਜੀ ਦਾ ਹਿਰਦਾ ਸਦਾ ਖਿੜਿਆ ਰਹਿੰਦਾ। ਪਰ ਜਿਸ ਸੋਮੇ ਤੋਂ ਆਪ ਨੇ ਅਜੇਹੀ ਜੀਵਨ ਜੁਗਤਿ

ਪਾਈ ਸੀ ਉਸ ਨਾਲ ਜੁੜੇ ਰਹਿਣ ਲਈ ਆਪ ਹਰ ਸਾਲ ਘੱਟੋ ਘੱਟ ਇਕ ਵਾਰ ਗੁਰੂ ਦਰਸ਼ਨਾਂ ਲਈ ਅਨੰਦਪੁਰ ਸਾਹਿਬ ਜ਼ਰੂਰ ਜਾਂਦੇ ਅਤੇ ਨਵੀਂ ਜੀਵਨ ਛੋਹ ਪ੍ਰਾਪਤ ਕਰਦੇ। ਕਹਵੇ ਅਤੇ ਇਸ ਦੇ ਆਲੇ ਦੁਆਲੇ ਦੇ ਅਨੇਕ ਲੋਕ ਭੀ ਇਸ ਸਮੇਂ ਦਾ ਲਾਭ ਲੈਂਦੇ ਅਤੇ ਗੁਰੂ ਕੇ ਦਰਸ਼ਨਾਂ ਤੇ ਬਚਨਾਂ ਤੋਂ ਵਰੋਸਾਏ ਜਾਂਦੇ। ਜਦੋਂ ਸੰਨ 1675 ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਸ਼ਹੀਦ ਹੋ ਗਏ ਅਤੇ ਆਪ ਦੀ ਜਗ੍ਹਾ ਬਾਲਾ ਪ੍ਰੀਤਮ ਗੋਬਿੰਦ ਰਾਏ ਜੀ ਗੁਰੂ ਗੱਦੀ ਤੇ ਸ਼ਸ਼ੋਭਤ ਹੋਏ ਤਾਂ ਵੀ ਭਾਈ ਕਨ੍ਹਈਆ ਜੀ ਆਪਣੇ ਹਮੇਸ਼ਾਂ ਦੇ ਵਰਤਾਰੇ ਅਨੁਸਾਰ ਗੁਰੂ ਚਰਣ ਪਰਸਦੇ ਰਹੇ।

ਜਦ ਸ੍ਰੀ ਦਸਮੇਸ਼ ਜੀ ਦੀ ਸਭ ਸਿੱਖਾਂ ਨੂੰ ਸ਼ਸਤਰ ਧਾਰਨ ਕਰਨ ਦੀ ਸੂਚਨਾ ਦਿਤੀ ਤਾਂ ਕਿਸੇ ਪ੍ਰੇਮੀ ਨੇ ਭਾਈ ਕਨ੍ਹਈਆ ਜੀ ਨੂੰ ਗੁਰੂ ਕਾ ਹੁਕਮ ਸੁਣਾਇਆ ਅਤੇ ਇਕ ਤੇਗ਼ ਪਹਿਨਣ ਲਈ ਪੇਸ਼ ਕੀਤੀ। ਭਾਈ ਜੀ ਨੇ ਗੁਰੂ ਕਾ ਹੁਕਮ ਸਤਿ ਮੰਨ ਕੇ ਤੇਗ਼ ਪਹਿਨ ਲਈ। ਕੁਝ ਦਿਨਾਂ ਉਪ੍ਰੰਤ ਕਿਸੇ ਹੋਰ ਸਿਖ ਨੇ ਭਾਈ ਜੀ ਨੂੰ ਕਿਹਾ 'ਭਾਈ ਸਾਹਿਬ ਤੁਸਾਂ ਜੋ ਤੇਗ਼ ਪਹਿਨੀ ਹੈ ਜੁਧ ਪਏ ਤੇ ਕਿਵੇਂ ਚਲਾਉਗੇ? ਭਾਈ ਜੀ ਨੇ ਇਸ ਦਾ ਜੋ ਉੱਤਰ ਦਿੱਤਾ ਇਸ ਨੂੰ ਉਨ੍ਹਾਂ ਦੇ ਨਾਮ ਦੀਆਂ ਪਰਚੀਆਂ ਵਿਚ ਇਉਂ ਲਿਖਿਆ:

'ਮਾਰਣੇਂ ਕੋ ਹਮ ਤੇਗਾ ਨਹੀਂ ਬਾਧਿਆ, ਜਬ ਕੋਊ ਮਾਰਣ ਆਵੇਗਾ ਤਬ ਕਾਢ ਕਰ ਉਸ ਕੋ ਪਕੜਾਊਂਗਾ ਅਰ ਕਹੂੰਗਾ 'ਮੇਰੇ ਤੇਗੇ ਸੇ ਮੋ ਕਉ ਮਾਰਹੁ'।

ਭਾਈ ਕਨ੍ਹਈਆ ਜੀ ਦਾ ਇਹ ਬਚਨ ਚਲਦਾ ਚਲਦਾ ਗੁਰੂ ਜੀ ਪਾਸ ਪਹੁੰਚ ਗਿਆ ਤਾਂ ਗੁਰੂ ਜੀ ਨੇ ਕਿਹਾ 'ਭਾਈ ਕਨ੍ਹਈਏ ਨੂੰ ਜੋ ਘਾਲ ਘਾਲਣੀ ਸਾਡੇ ਪਿਤਾ ਗੁਰੂ ਜੀ ਨੇ ਕਰਨੀ ਸਉਂਪੀ

ਹੈ ਓਹ ਉਸੇ ਦਾ ਅਧਿਕਾਰੀ ਅਤੇ ਉਸੇ ਵਿਚ ਸਾਬਤ ਹੈ। ਕਿਸੇ ਦੂਜੀ ਘਾਲ ਦਾ ਓਹ ਅਧਿਕਾਰੀ ਨਹੀਂ' ਜਦੋਂ ਭਾਈ ਕਨ੍ਹਈਆ ਜੀ ਨੂੰ ਗੁਰੂ ਜੀ ਦੇ ਐਸੇ ਬਚਨਾਂ ਦੀ ਸੂਚਨਾ ਮਿਲੀ ਤਾਂ ਆਪ ਨੇ ਕਿਹਾ 'ਹਮ ਕੋ ਸ਼ਕਤਿ ਕੇ ਕਾਰਜ ਸਿਉਂ ਵਰਜਿਆ ਹੈ ਅਰ ਭਗਤਿ ਕੇ ਕਾਰਜ ਬਤਾਏ ਹੈਂ'।

ਭਾਈ ਕਨ੍ਹਈਆ ਜੀ ਦੇ ਬਚਨ ਅਤੇ ਕਰਮ ਬ੍ਰਹਮ ਗਿਆਨੀਆਂ ਵਾਲੇ ਸਨ। ਆਪ ਦਾ ਪਰਮੇਸ਼੍ਵਰ ਜੀ ਤੇ ਭਰੋਸਾ ਏਨਾ ਅਟੱਲ ਹੋ ਚੁੱਕਾ ਸੀ ਕਿ ਆਪ ਕਿਹਾ ਕਰਦੇ ਜਿਸ ਸਿਰਜਨਹਾਰ ਨੇ ਜੀਵ ਸਿਰਜੇ ਹਨ ਉਨ੍ਹਾਂ ਨੂੰ ਪਾਲਣ ਦਾ ਫਿਕਰ ਭੀ ਉਸ ਨੂੰ ਹੀ ਹੈ ਬੱਚਾ ਜੰਮਦਾ ਪਿਛੋਂ ਹੈ ਪਰ ਉਸ ਦੀ ਮਾਤਾ ਦੇ ਥਣਾਂ ਵਿਚ ਦੁੱਧ ਪਹਿਲੋਂ ਭਰ ਦੇਂਦਾ ਹੈਂ। ਆਪ ਆਪਣੇ ਅਨਿੰਨ ਸੇਵਕ ਭਾਈ ਸੇਵਾ ਰਾਮ ਨੂੰ ਕਿਹਾ ਕਰਦੇ ਸਨ ਕਿ ਹਥ ਕਰਕੇ; ਸੈਨਤ ਦੁਆਰਾ ਜਾਂ ਬੋਲ ਕੇ ਕਿਸੇ ਪਾਸੋਂ ਭੋਜਨ ਜਾਂ ਕੋਈ ਹੋਰ ਪਦਾਰਥ ਮੰਗਾ ਕੇ ਪਰਮੇਸ਼੍ਵਰ ਦੇ ਦਾਤਾ ਹੋਣ ਪਰ ਬੇ-ਯਕੀਨੀ ਕਰਨਾ ਹੈ। ਅਗਰ ਮੰਗਣਾ ਅਵਸ਼ ਬਣ ਜਾਏ ਤੇ ਪਰਮੇਸ਼੍ਵਰ ਤੋਂ ਮੰਗੋ ਜੋ ਸਭ ਨੂੰ ਦੇਂਦਾ ਹੈ। ਮਨੁੱਖ ਤਾਂ ਇਹ ਵੀ ਪੁੱਛੇ ਕਿ ਭੋਜਨ ਪਾਉਗੇ ? ਤਾਂ ਕਹਿ ਦਿਓ 'ਨਹੀਂ'। ਹਾਂ ਕੋਈ ਭੋਜਨ ਸਾਮ੍ਹਣੇ ਲਿਆ ਦੇਵੇ ਤੇ ਕਹੇ ਭੋਜਨ ਪਾਉ' ਤਾਂ ਬੇਸ਼ਕ ਪਾ ਲਵੋ ਪਰ ਇਹ ਨਾ ਵੇਖੋ ਕਿ ਇਹ ਮਿੱਠਾ ਸਲੂਣਾ ਹੈ ਜਾਂ ਕੌੜਾ ਹੈ। ਇਹ ਨਾ ਚਾਹੋ ਕਿ ਭੋਜਨ ਤੁਹਾਡੀ ਜੀਭ ਦੇ ਅਨਕੂਲ ਹੋਵੇ, ਜੀਭ ਨੂੰ ਭੋਜਨ ਦੇ ਅਨਕੂਲ ਬਣਾ ਲਵੋ। ਇਕ ਵਾਰ ਭਾਈ ਕਨ੍ਹਈਆ ਜੀ ਅਤੇ ਸੇਵਾ ਰਾਮ ਜੀ ਇਕੱਠੇ ਕਿਸੇ ਥਾਉਂ ਗਏ। ਇਕ ਪ੍ਰੇਮੀ ਨੇ ਭੋਜਨ ਪਾਉਣ ਲਈ ਕਿਹਾ, ਆਪ ਮੰਨ ਗਏ। ਘਰ ਵਾਲੀ ਨੇ ਥਾਲੀ

ਵਿਚ ਖੀਰ ਪ੍ਰੂਸ ਰਖੀ ਸੀ ਅਤੇ ਭੁਲੇਖੇ ਨਾਲ ਪੀਸੀ ਖੰਡ ਦੀ ਥਾਵੇਂ ਲੂਣ ਦੀ ਮੁਠੀ ਮੁਠੀ ਉਪਰ ਧੂੜ ਰਖੀ ਸੀ। ਥਾਲ ਲਿਆਂਦੇ ਗਏ, ਅਤਿ ਦਾ ਲੂਣ ਪਿਆ ਹੋਣ ਕਰਕੇ ਖੀਰ ਤਾਂ ਕੌੜੀ ਹੋ ਚੁਕੀ ਸੀ ਪਰ ਭਾਈ ਜੀ ਬਿਨਾਂ ਵਿਚਾਰੇ ਖੀਰ ਖਾ ਗਏ। ਕੁਝ ਜਤਾਇਆ ਨਹੀਂ। ਜਦੋਂ ਭਾਈ ਜੀ ਨੂੰ ਵਿਦਿਆ ਕਰਕੇ ਘਰ ਵਾਲਾ ਆਪੂੰ ਖੀਰ ਖਾਣ ਬੈਠਾ ਤਾਂ ਹੋਈ ਗਲਤੀ ਦੀ ਸਾਰ ਲੱਗੀ ਦੋਵੇਂ ਜੀਅ ਵੱਡੇ ਪਸ਼ੇਮਾਨ ਹੋਇ ਕਿ ਕਿਤਨੀ ਭੁੱਲ ਹੋਈ। ਭੋਜਨ ਵਿਚੇ ਛੱਡ ਓਹ ਪ੍ਰੇਮੀ ਦੌੜਿਆ ਦੌੜਿਆ ਭਾਈ ਜੀ ਪਾਸ ਜਾ ਪੁਜਾ ਅਤੇ ਲੱਗਾ ਪਸਚਾਤਾਪ ਕਰਨ। ਭਾਈ ਜੀ ਨੇ ਕਿਹਾ 'ਪਛਤਾਉਣ ਦੀ ਤਾਂ ਕੋਈ ਗੱਲ ਨਹੀਂ, ਤੁਹਾਡੀ ਭਾਵਨੀ ਤਾਂ ਖੰਡ ਖੀਰ ਖੁਲਾਉਂਣ ਦੀ ਸੀ ਅਤੇ ਤੁਸਾਂ ਖੰਡ ਖੀਰ ਕਰਕੇ ਹੀ ਖੁਲਾਈ ਹੈ। ਜੇ ਕਰ ਇਹ ਖੰਡ ਦਾ ਲੂਣ ਬਣ ਗਈ ਤਾਂ ਸਾਡੀ ਪ੍ਰਾਲਬਧ ਲੂਣ ਖਾਣ ਦੀ ਸੀ ਅਸੀਂ ਖੰਡ ਕਿਵੇਂ ਖਾਂਦੇ'। ਤਾਂ ਉਸ ਪ੍ਰੇਮੀ ਨੇ ਕਿਹਾ 'ਆਪ ਨੇ ਦਸਿਆ ਕਿਉਂ ਨਾ, ਕਿ ਖੀਰ ਕੌੜੀ ਹੈ?' ਭਾਈ ਜੀ ਨੇ ਕਿਹਾ 'ਤੁਸੀਂ ਜੋ ਅਲੂਨਾ ਸਲੂਨਾ, ਸਾਮ੍ਹਣੇ ਰਖਿਆ ਉਸ ਨੂੰ ਅੰਗੀਕਾਰ ਕਰਨਾ ਸਾਡਾ ਧਰਮ ਸੀ, ਸਾਡੇ ਲਈ ਇਹ ਪ੍ਰਸਾਦਿ ਸੀ। ਜੇ ਅਸੀ ਆਪਣੀ ਜੀਭ ਦੇ ਰਸ ਪਿਛੇ ਤੁਹਾਨੂੰ ਕਹਿੰਦੇ ਇਹ ਕੌੜਾ ਹੈ, ਵਿਚ ਖੰਡ ਮਿਲਾਓ; ਤਾਂ ਸ੍ਵੈ ਇਛਤ ਭੋਜਨ ਬਣ ਜਾਂਦਾ। ਫਿਰ ਇਹ ਪ੍ਰਸਾਦਿ ਨਾ ਰਹਿੰਦਾ। ('ਪ੍ਰਸਾਦਿ' ਦੇ ਅਰਥ ਹਨ ਕਿਰਪਾ'—ਜੀ ਕਿਰਪਾ ਤੋਂ ਪ੍ਰਾਪਤ ਹੋਵੇ ਓਹ ਪ੍ਰਸਾਦ ਹੈ) ਫਿਰ ਜੋ ਕਰਤਾਰ ਸਾਨੂੰ ਹਮੇਸ਼ਾਂ ਮਿਠੇ ਤੇ ਸੁਆਦਾ ਭੋਜਨ ਖੁਲਾਉਂਦਾ ਹੈ ਜੇ ਉਸ ਨੇ ਇਕ ਦਿਨ ਕੌੜਾ ਖੁਲਾ ਦਿਤਾ ਤਾਂ ਕੀ ਹੋਇਆ? ਜੇ ਅਸੀਂ ਇਸ ਦਾ ਬੁਰਾ

ਮਨਾਉਂਦੇ, ਤਾਂ ਸਾਡੇ ਲਈ ਇਸ ਤੋਂ ਵੱਡਾ ਨਾ-ਸ਼ੁਕਰਾਪਨ ਹੋਰ ਕੀ ਹੁੰਦਾ?

ਜੋ ਵਰਤਦਾ ਹੈ ਸਭ ਪਰਮੇਸ਼ਵਰ ਜੀ ਦੀ ਰਜ਼ਾ ਅਨੁਸਾਰ ਹੁੰਦਾ ਹੈ। ਮਨੁੱਖ ਲਈ ਸਭ ਤੋਂ ਸ੍ਰੇਸ਼ਟ ਕਰਮ ਇਹ ਹੈ ਕਿ ਜੋ ਪਰਮੇਸ਼੍ਵਰ ਕਰੇ ਉਸ ਨੂੰ ਉਸ ਦਾ ਭਾਣਾ ਜਾਣ ਕੇ ਮਿੱਠਾ ਕਰ ਮੰਨੇ। ਜੋ ਖੁਲਾਵੇ ਓਹ ਖਾਵੇ, ਜਿਧਰ ਤੋਰੇ ਉਧਰ ਤੁਰੇ ਤੇ ਜਿਉਂ ਬੁਲਾਵੇ ਤਿਉਂ ਬੋਲੇ ਪਰਮੇਸ਼੍ਵਰ ਦੀ ਕੀਤੀ ਕਰੇ ਤਾਂ ਓਹ ਖੁਸ਼ੀ ਹੁੰਦਾ ਹੈ ਪਰ ਜੇ ਕੋਈ ਆਪਣੀ ਕੀਤੀ ਕਰੇ ਤਾਂ ਉਸ ਨੂੰ ਇਹ ਖੁਸ਼ੀ ਨਹੀਂ ਆਉਂਦੀ। ਜਿਸ ਨੂੰ ਪਰਮੇਸ਼੍ਵਰ ਦਾ ਭਾਣਾ ਮਨਾਉਂਦਾ ਹੈ, ਉਸ ਦੀ ਆਪਣੀ ਅਪਨੱਤ ਨਹੀਂ ਰਹਿੰਦੀ, ਉਸ ਦੀ ਆਪਣੀ ਇੱਛਾ, ਆਪਣੀ ਵਡਿਆਈ, ਆਪਣੀ ਤ੍ਰਿਸ਼ਨਾ ਨੱਸ ਜਾਂਦੀਆਂ ਹਨ। 'ਜਿਨੀ ਭਾਣੇ ਕਾ ਰਸ ਆਇਆ—ਤਿਨੀ ਵਿਚਹੁ ਦੁਸਟ ਅਹੰਕਰਣ ਚੁਕਾਇਆ' ਅਤਿ ਦੀ ਗਰਮੀ ਤੇ ਹਨੇਰੀ ਪਿਛੋਂ ਜੇਕਰ ਸੁਹਾਣੀ ਵਰਖਾ ਹੋ ਜਾਵੇ ਤਾਂ ਠੰਡ ਵਰਤ ਜਾਂਦੀ ਹੈ ਅਤੇ ਸਭ ਕੋਈ ਸ਼ਾਂਤ ਚਿਤ ਤੇ ਅਨੰਦ ਹੋ ਜਾਂਦਾ ਹੈ:—

'ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ'

(ਗਉੜੀ ਕਬੀਰ ਜੀ) ਪੰ: ੩੩੨

ਇਸੇ ਤਰ੍ਹਾਂ ਜਿਨ੍ਹਾਂ ਨੂੰ ਪਰਮੇਸ਼੍ਵਰ ਦਾ ਭਾਣਾ ਮੰਨਣ ਦਾ ਸੁਆਦ ਆਇਆ ਹੈ ਉਨ੍ਹਾਂ ਦੇ ਮਨ ਦੀਆਂ ਸਾਰੀਆਂ ਤਪਸ਼ਾਂ ਮਿਟ ਜਾਂਦੀਆਂ ਹਨ।

ਭਾਣਾ ਤਾਂ ਹਰ ਕਿਸੇ ਨੂੰ ਮੰਨਣਾ ਪੈਂਦਾ ਹੈ ਕਿਉਂਕਿ ਮਨੁੱਖ ਦੇ ਹੱਥ ਇਸ ਤੋਂ ਬਿਨਾ ਹੋਰ ਕੋਈ ਚਾਰਾ ਨਹੀਂ, ਜੇ ਭੈੜਾ ਦਿਲ ਕਰਕੇ ਮੰਨੇਗਾ ਤਾਂ ਭੀ ਅਤੇ ਜੇ ਹੱਸ ਕੇ ਮੰਨੇਗਾ ਤਾਂ ਭੀ ਮੰਨਣਾ

ਹੀ ਹੈ। ਪਰ ਅਸਲ ਭਾਣੇ ਵਿਚ ਆਏ ਓਹ ਪੁਰਖ ਹਨ ਜੋ ਭਾਣਾ ਮੰਨਦੇ ਹੀ ਨਹੀਂ ਬਲਕਿ ਜਿਨ੍ਹਾਂ ਨੂੰ ਭਾਣਾ ਮੰਨਣ ਵਿਚ ਸੁਆਦ ਪਰਤੀਤ ਹੁੰਦਾ ਹੈ, ਰਸ ਆਉਂਦਾ ਹੈ, ਜਿਨ੍ਹਾਂ ਨੂੰ ਭਾਣੇ ਅੰਦਰ ਤੁਰਨੇ ਦਾ ਚਾਉ ਚੜ੍ਹਿਆ ਰਹਿੰਦਾ ਹੈ।

ਪਰ ਭਾਣੇ ਦਾ ਚਾਉ ਉਨ੍ਹਾਂ ਨੂੰ ਚੜ੍ਹਦਾ ਹੈ ਜਿਨ੍ਹਾਂ ਦੀ ਭਾਣੇ ਵਾਲੇ ਨਾਲ ਪ੍ਰੀਤ ਪੈ ਗਈ ਹੋਵੇ। ਜਿਸ ਨਾਲ ਪ੍ਰੀਤ ਨਹੀਂ ਉਸ ਦਾ ਭਾਣਾ ਮੰਨਣਾ ਔਖਾ ਹੈ। ਪ੍ਰੀਤ ਵਾਲੇ ਦੀ ਝਿੜਕ ਭੀ ਮਿੱਠੀ ਲੱਗਦੀ ਹੈ ਕਿਉਂ, ਜੋ ਉਸ ਨੂੰ ਵਿਸ਼ਵਾਸ ਹੁੰਦਾ ਹੈ ਕਿ ਇਹ ਉਸ ਦੇ ਭਲੇ ਲਈ ਹੈ ਜਿਵੇਂ ਮਾਂ ਦੀ ਝਿੜਕ ਪੁੱਤਰ ਦੇ ਭਲੇ ਨਮਿਤ ਹੁੰਦੀ ਹੈ। ਪੁੱਤਰ ਝਿੜਕ ਖਾ ਕੇ ਮਾਂ ਦੇ ਗਲੇ ਹੀ ਚੰਮੜਦਾ ਹੈ ਕਿਉਂਕਿ ਉਸ ਦੀ ਮਾਂ ਨਾਲ ਪ੍ਰੀਤ ਹੈ। ਇਉਂ ਹੀ ਪ੍ਰੀਤ ਕਰਨ ਵਾਲੇ ਦਾ ਪ੍ਰੀਤਮ ਨਾਲ ਸੰਬੰਧ ਹੁੰਦਾ ਹੈ ਅਤੇ ਪ੍ਰੀਤਮ ਦਾ ਭਾਣਾ, ਜੈਸਾ ਭੀ ਹੋਵੇ, ਉਸ ਨੂੰ ਪ੍ਰੀਤਮ ਤੋਂ ਅੱਡ ਨਹੀਂ ਕਰ ਸਕਦਾ ਬਲਕਿ ਉਸ ਨੂੰ ਖੁਸ਼ੀ ਖੁਸ਼ੀ ਮੰਨ ਕੇ ਓਹ ਪ੍ਰੀਤਮ ਦੇ ਹੋਰ ਨੇੜੇ ਹੋ ਜਾਂਦਾ ਹੈ।

ਭਾਈ ਕਨ੍ਹਈਆ ਜੀ ਦੀ ਅਜੇਹੀ ਵਾਰਤਾ ਸੁਣ ਕੇ ਖੀਰ ਖਿਲਾਉਣ ਵਾਲਾ ਪ੍ਰੇਮੀ ਕਹਿਣ ਲੱਗਾ 'ਆਪ ਵੱਡੇ ਮਹਾਂ ਪੁਰਖ ਹੋ ਜਿਨ੍ਹਾਂ ਨੇ ਕੌੜੀ ਖੀਰ ਪਰਮੇਸ੍ਵਰ ਦਾ ਭਾਣਾ ਜਾਣ ਕੇ ਖਾ ਲਈ ਅਤੇ ਇਸ ਦਾ ਬੁਰਾ ਭਲਾ ਨਹੀਂ ਮਨਾਇਆ। ਫਿਰ ਆਪ ਨੇ ਦੱਸਿਆ ਹੈ ਕਿ ਪਰਮੇਸ੍ਵਰ ਨਾਲ ਪ੍ਰੀਤ ਕਰਦਿਆਂ ਉਸ ਦਾ ਭਾਣਾ ਮਿੱਠਾ ਲੱਗਣ ਲੱਗ ਜਾਂਦਾ ਹੈ ਪਰ ਜਿਸ ਪਰਮੇਸ੍ਵਰ ਦਾ ਕੋਈ ਰੂਪ ਨਹੀਂ, ਰੰਗ ਨਹੀਂ, ਵੇਖਿਆ ਸੁਣਿਆ ਨਹੀਂ ਜਾਂਦਾ ਉਸ ਨਾਲ ਪ੍ਰੀਤ ਕਿਵੇਂ ਪਵੇ ?

ਭਾਈ ਜੀ ਕਹਿਣ ਲਗੇ 'ਤੇਰੀ ਆਪਣੀ ਇਸਤਰੀ ਨਾਲ ਪ੍ਰੀਤ ਉਸ ਦੇ ਕਈ ਗੁਣਾਂ ਕਰਕੇ ਹੈ। ਜੇਕਰ ਇਹ ਨਿਰਾ ਉਸ ਦੇ ਰੂਪ ਦੀ ਪ੍ਰੀਤ ਹੁੰਦੀ ਤਾਂ ਰੂਪ ਢਲ ਜਾਣ ਤੇ ਇਹ ਪ੍ਰੀਤ ਭੀ ਢਲ ਜਾਂਦੀ ਪਰ ਐਸਾ ਨਹੀਂ ਹੁੰਦਾ। ਇਉਂ ਹੀ ਮਨੁੱਖ ਦੀ ਪਰਮੇਸ਼੍ਵਰ ਜੀ ਨਾਲ ਗੁਣਾਂ ਦੀ ਪ੍ਰੀਤ ਹੈ ਇਹ ਉਸ ਦੇ ਕਿਸੇ ਨਾਮ ਜਾਂ ਰੂਪ ਦੀ ਪ੍ਰੀਤ ਨਹੀਂ। ਜਿੰਨੀ ਵਧੇਰੀ ਗੁਣਾਂ ਦੀ ਪਛਾਣ ਹੋਵੇਗੀ ਓਨੀ ਹੀ ਪ੍ਰੀਤ ਵਧੇਗੀ। ਉਸ ਦੇ ਗੁਣਾਂ ਦਾ ਵਾਰ ਵਾਰ ਚਿਤਵਨਾ ਹੀ ਉਸ ਨਾਲ ਪ੍ਰੀਤ ਜੋੜਣ ਦਾ ਸਹਿਲਾ ਢੰਗ ਹੈ— ਜਿਉਂ ਜਿਉਂ ਇਹ ਪ੍ਰੀਤ ਵਧਦੀ ਜਾਵੇਗੀ, ਉਸ ਦਾ ਭਾਣਾ ਮਿੱਠਾ ਲਗੇਗਾ ਸਗੋਂ ਉਸ ਦੇ ਮੰਨਿਆਂ ਰਸ ਆਵੇਗਾ, ਇਸੇ ਲਈ ਉਸ ਦੇ ਪਿਆਰੇ ਉਸ ਪਾਸੋਂ ਭਾਣੇ ਦਾ ਦਾਨ ਮੰਗਦੇ ਹਨ।

'ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥' (ਵਾਰ ਮਾਝ ਮ: ੧)

ਫਿਰ ਪ੍ਰਸ਼ਨ ਹੋਇਆ ਕਿ ਗੁਣਾਂ ਦੀ ਪ੍ਰੀਤ ਵਡੀ ਸੂਖਮ ਪ੍ਰੀਤ ਹੈ। ਮਨੁੱਖ ਹਿਰਦਾ ਤਾਂ ਅਸਥੂਲ ਪ੍ਰੀਤਾਂ ਅੰਦਰ ਜਕੜਿਆ ਪਿਆ ਹੈ, ਪੁੱਤਰ ਦੀ ਪ੍ਰੀਤ, ਘਰ ਵਾਲੀ ਇਸਤਰੀ, ਮਾਤਾ ਪਿਤਾ ਤੇ ਕੁਟੰਬ ਦੀ ਪ੍ਰੀਤ, ਧਨ ਭੂਮੀ ਤੇ ਪਦਾਰਥ ਦੀ ਪ੍ਰੀਤ-ਕੁਰਸੀ ਅਥਵਾ ਪ੍ਰਭੁਤਾ ਤੇ ਵਡਿਆਈ ਹਾਸਲ ਕਰਨ ਦੀ ਪ੍ਰੀਤ-ਏਨੀਆਂ ਅਸਥੂਲ ਪ੍ਰੀਤਾਂ ਦੇ ਹੁੰਦਿਆਂ ਅਣ ਦਿਸਦੇ ਗੁਣਾਂ ਨਾਲ ਪ੍ਰੀਤ ਕਿਵੇਂ ਪਵੇ ?

ਭਾਈ ਜੀ ਕਹਿਆ 'ਜੋ ਤੁਸਾਂ ਕਿਹਾ ਇਹ ਠੀਕ ਹੈ, ਅਸਥੂਲ ਸਰੀਰ ਦੀ ਪ੍ਰੀਤ ਸੂਖਮ ਨਾਲ ਲੱਗਣੀ ਕਠਨ ਤਾਂ ਹੈ ਪਰ ਇਹ ਬਣ ਆਉਂਦੀ ਹੈ ਜੇਕਰ ਐਸਾ ਰਿਦਾ ਬਣ ਆਵੇ। ਮਨੁੱਖ ਦੀ ਸਾਰੀ ਰਚਨੀ ਅਸਥੂਲ ਪ੍ਰਾਇਨ ਹੈ ਇਸ ਨੂੰ ਅਸਥੂਲ ਦੀ ਬਜਾਏ

ਸੂਖ਼ਮ ਪ੍ਰਾਇਨ ਕਰਨਾ ਹੈ। ਇਹ ਤਾਂ ਮਨੁੱਖੀ ਨਜ਼ਰੀਆ ਬਦਲ ਲੈਣ ਦਾ ਸਵਾਲ ਹੈ। ਪੁੱਤਰ, ਇਸਤਰੀ, ਸਨਬੰਧੀ ਜਿਨ੍ਹਾਂ ਨੂੰ ਇਹ ਆਪਨੇ ਜੀਵਨ ਸਾਥੀ ਤੇ ਸੱਜਣ ਮੰਨਦਾ ਹੈ ਇਹ ਉਸ ਲਈ ਇਕ ਪ੍ਰਕਾਰ ਦੇ ਠੱਗ ਹਨ, ਕੋਈ ਇਸ ਦਾ ਧਨ ਭੂਮ ਸਾਂਭ ਲੈਣ ਦੀ ਤਾੜਨ 'ਚ ਇਕੱਠੇ ਹੋਏ ਹੈ, ਕੋਈ ਇਸ ਦੀ ਜਵਾਨੀ ਖੋਹ ਰਿਹਾ ਹੈ ਕੋਈ ਇਸ ਦੇ ਸਿਰ ਤੇ ਮੌਜ ਕਰਨ ਦੀ ਠਾਣੇ ਬੈਠਾ ਹੈ ਅਤੇ ਇਹ ਸਾਰਿਆਂ ਦੀ ਨੀਯਤ ਤੋਂ ਅਨਜਾਣ ਬਣ ਕੇ ਭੁਲੇਖੇ ਅੰਦਰ ਇਨ੍ਹਾਂ ਨੂੰ ਚੰਮੜ ਰਿਹਾ ਹੈ। ਜਿਸ ਕੁਰਸੀ ਤੇ ਇਹ ਬੈਠਣਾ ਚਾਹੁੰਦਾ ਹੈ ਇਸ ਦੇ ਆਪਣੇ ਪਿਆਰ ਵਾਲੇ ਹੀ ਉਸ ਨੂੰ ਇਸ ਤੋਂ ਖੋਹਣਾ ਚਾਹੁੰਦੇ ਹਨ। ਇਹ ਸਭ ਕੁਝ ਛਲਾਵਾ ਹੈ ਜਿਸ ਨੇ ਇਸ ਨੂੰ ਛਲਿਆ ਹੋਇਆ ਹੈ। ਜੇ ਕਰ ਇਹ ਆਪਣੇ ਅੰਦਰ ਵੜ (ਅੰਤਰ ਧਿਆਨ ਹੋ) ਕੇ ਵੇਖੇ, ਤਾਂ ਇਸ ਨੂੰ ਇਸ ਗੱਲ ਦੀ ਸੱਚਾਈ ਪਰਤੀਤ ਹੋ ਆਵੇ ਅਤੇ ਇਸ ਦਾ ਅਸਥੂਲ ਵਲੋਂ ਮੂੰਹ ਮੁੜੇ। ਲੋੜ ਤਾਂ ਕੇਵਲ ਆਪਣੇ ਅੰਦਰ ਝਾਤ ਮਾਰਨ ਦੀ ਹੈ ਜਿਸ ਵੱਲ ਇਹ ਵੇਖਦਾ ਤੱਕ ਨਹੀਂ। ਜਦੋਂ ਇਹ ਆਪਣੇ ਅੰਦਰ ਵੜ ਵੇਖੇਗਾ ਤਾਂ ਇਹ ਸਾਰੇ ਅਸਥੂਲ ਰਸ ਸਮੁੰਦਰ ਦੀ ਲਹਿਰ ਜਾਂ ਬਿਜਲੀ ਦੀ ਲਿਸ਼ਕ ਵਾਂਙ ਖਿਨ ਭੰਗਰ ਦਿਸ ਆਉਣਗੇ 'ਜੇਵ ਸਾਇਰ ਦੇਇ ਲਹਿਰੀ ਬਿਜੁਲ ਜਿਵੈਂ ਚਮਕਏ' (ਆਸਾ ਮ: ੧) ਅਤੇ ਇਨ੍ਹਾਂ ਵਲੋਂ ਮੁੜਿਆ ਮਨ ਸੂਖਮ ਵੱਲ ਰੁਖ ਕਰੇਗਾ—

'ਇਹ ਰਸ ਛਾਡੇ ਉਹ ਰਸੁ ਆਵਾ' (ਕਬੀਰ ਜੀ)

ਸੂਖਮ ਦਾ ਰਸ ਮਾਨਣ ਲਈ ਅਸਥੂਲ ਵੱਲ ਬੇ-ਰੁਖੀ ਕਰਨੀ ਪੈਂਦੀ ਹੈ। ਮਨ ਚੰਚਲ ਹੈ ਮੁੜ ਮੁੜ ਅਸਥੂਲ ਵੱਲ ਦੌੜਦਾ ਹੈ ਜਦੋਂ ਤੱਕ ਇਸ ਨੂੰ ਦੌੜਨੋ ਰੋਕਿਆ ਨਾ ਜਾਵੇ ਇਹ ਸੂਖਮ ਪਰ

ਨਹੀਂ ਟਿਕਦਾ। ਮਨ ਸਥਿਰ ਹੁੰਦਾ ਹੈ ਫੁਰਨੇ ਦੇ ਰੋਕਣ ਨਾਲ-ਮਨ ਵਿਚ ਕੋਈ ਫੁਰਨਾ ਉਠੇ ਹੀ ਨਾ।

ਤਾਂ ਪ੍ਰੇਮੀ ਨੇ ਪ੍ਰਸ਼ਨ ਕੀਤਾ 'ਐਸਾ ਹੋਣਾ ਤਾਂ ਬਹੁਤ ਕਠਨ ਹੈ, ਮਨ ਸੂਨ ਕਿਵੇਂ ਹੋਵੇ, ਇਹ ਤਾਂ ਅਨਹੋਣੀ ਗੱਲ ਹੈ।' ਭਾਈ ਜੀ ਕਹਿਆ 'ਹਾਂ ਠੀਕ ਹੈ, ਪਰ ਮਨ ਨੂੰ ਸੂਨ ਤਾਂ ਨਹੀਂ ਹੋਣ ਦੇਣਾ ਸੂਨ ਹੋਇਆ ਤਾਂ ਬਸ ਹੋ ਗਿਆ-ਇਹ ਤਾਂ ਮਨ ਦਾ ਰੁਖ ਪਲਟਨਾ ਹੈ—ਜੋ ਫੁਰਨੇ ਅਸਥੂਲ ਕਾਰਨ ਉਠਦੇ ਸਨ ਉਨ੍ਹਾਂ ਵਲੋਂ ਤਾਂ ਭਾਵੇਂ ਸੂਨ ਹੀ ਹੋਣਾ ਹੈ, ਉਹ ਫੁਰਨੇ ਉੱਕਾ ਬੰਦ ਕਰ ਦੇਣੇ ਹਨ, ਪਰ ਜਦੋਂ ਮਨ ਇਸ ਬੰਨੇ ਤੋਂ ਸਥਿਰ ਹੋਵੇ ਤਾਂ ਇਸ ਨੂੰ ਸੂਖਮ ਵੱਲ ਜੋੜਨਾ ਹੈ—ਇਹੋ ਵੱਡੀ ਘਾਲਣਾ ਹੈ—ਮੁਸ਼ੱਕਤ ਘਾਲੇ ਬਿਨਾ ਕੁਝ ਸੌਰਦਾ ਨਹੀਂ ਇਹੋ ਵਡੀ ਮੁਸ਼ੱਕਤ ਹੈ ਕਿ ਜੋ ਅਸਥੂਲ ਵਲੋਂ ਫੁਰਨਾ ਹੀਣ ਹੋ ਜਾਵੇ ਪਰ ਸੂਖਮ ਵਿਚ ਪਰੁਚ ਜਾਵੇ ਇਹ ਹੈ ਉਹ ਜੋਤਿ ਜਿਸ ਦੇ ਆਸਰੇ ਸਰੀਰ ਕਾਇਮ ਹੈ ਉਸ ਜੋਤਿ ਦਾ ਅਨੰਦ ਆਪਣੇ ਅੰਦਰ ਲੈਣਾ—

ਜਿਸ ਤਰ੍ਹਾਂ ਅਸਥੂਲ ਦੇ ਗੁਣ ਤੇ ਵਿਚਾਰ ਮਨ ਨੂੰ ਖਿਚ ਪਾਈ ਰਖਦੇ ਸਨ, ਉਸੇ ਤਰ੍ਹਾਂ ਜੋਤਿ ਦੇ ਗੁਣ ਜੋ ਅਨੰਤ ਤੇ ਬੇਸ਼ੁਮਾਰ ਹਨ ਮਨ ਵਿਚ ਆ ਵਸਣ। ਫੁਰਨੇ ਫੁਰਣ ਤਾਂ ਇਨ੍ਹਾਂ ਗੁਣਾਂ ਦੇ, ਸੋਚ ਉਠੇ ਤਾਂ ਇਨ੍ਹਾਂ ਗੁਣਾਂ ਬਾਰੇ, ਮਨ ਖਿਚ ਖਾਵੇ ਤਾਂ ਇਨ੍ਹਾਂ ਨੂੰ ਗ੍ਰਹਿਣ ਕਰਨ ਦੀ। ਇਹ ਤਾਂ ਮਨ ਦੀ ਮੁਹਾਰ ਮੋੜ ਲੈਣ ਦੀ ਗੱਲ ਹੈ—ਕੇਵਲ ਏਨਾ ਸੋਚਣ ਦੀ ਲੋੜ ਹੈ ਕਿ ਜਿਸ ਨੇ ਤਰ੍ਹਾਂ ਤਰ੍ਹਾਂ ਦੇ ਪਦਾਰਥ ਬਣਾ ਕੇ ਇਨ੍ਹਾਂ ਨੂੰ 'ਏਨਾ ਰਸਦਾਇਕ ਬਨਾਇਆ ਹੈ, ਜਿਸ ਨੇ ਸੋਹਣੇ-ਸਰੂਪ ਦੇ ਕੇ ਉਨ੍ਹਾਂ ਦੇ ਲਈ ਮਨ ਅੰਦਰ ਖਿੱਚ ਉਪਜਾਈ ਹੈ, ਜਿਸ ਨੇ ਏਡੀ ਅਕਲ ਦਿੱਤੀ ਹੈ ਜਿਸ

ਨੇ ਮਨੁੱਖ ਨੂੰ ਸੂਖਮ ਤੋਂ ਸੂਖਮ ਭੇਦ ਜਾਣ ਲੈਣ ਦੇ ਸਮਰਥ ਕਰ ਦਿੱਤਾ ਹੈ ਉਹ ਆਪੂੰ ਕਿਤਨਾ ਅਕਲਮੰਦ ਕਿੰਨਾ ਸੁੰਦਰ ਤੇ ਕੇਡੇ ਰਸਾਂ ਦਾ ਸੋਮਾ ਹੋਵੇਗਾ। ਭਾਵੇਂ ਕਿਸੇ ਸਥੂਲ ਰੂਪ ਵਿਚ ਉਹ ਦਿਸਦਾ ਨਹੀਂ ਪਰ ਉਸ ਦੇ ਗੁਣ ਕੇਡੇ ਮਹਾਨ ਹਨ। ਜੇ ਕਰ ਏਡੇ ਗੁਣ ਨਿਧਾਨ ਨਾਲ ਪਿਆਰ ਪੈ ਜਾਵੇ ਅਤੇ ਉਹ ਸਾਨੂੰ ਆਪਣਾ ਕਰ ਲਵੇ ਤਾਂ ਕਿਸ ਗੱਲ ਦੀ ਕਮੀ ਰਹਿ ਜਾਏ ?

'ਜਾਕਾ ਮੀਤੁ ਸਾਜਨੁ ਹੈ ਸਮੀਆ—ਤਿਸੁ ਜਨ ਕਉ ਕਹੁ ਕਾਕੀ ਕਮੀਆ' (ਗਉੜੀ ਮ: ੫) ਬਸ ਇਸ ਵਿਸ਼ਵਾਸ ਦੇ ਦ੍ਰਿੜ ਕਰਨ ਦੀ ਲੋੜ ਹੈ ਫਿਰ ਅਸਥੂਲ ਰਸਾਂ ਦੀ ਪ੍ਰੀਤ ਟੁਟ ਕੇ ਸੂਖਮ ਨਾਲ ਬਣ ਆਵੇਗੀ ਅਤੇ ਇਉਂ ਹਿਰਦਾ ਰੂਪੀ ਕੰਵਲ ਜੋ ਸਰੀਰਕ ਰਸਾਂ ਪ੍ਰਾਇਨ ਹੋ ਕੇ ਉਲਟਾ ਹੋ ਗਿਆ ਹੈ ਸਿੱਧਾ ਹੋ ਕੇ ਇਸ ਯੋਗ ਹੋ ਜਾਵੇਗਾ ਕਿ ਇਸ ਵਿਚ ਸੂਖਮ ਗੁਣਾਂ ਦੀ ਪ੍ਰੀਤ ਸੰਭਾਲੀ ਜਾ ਸਕੇ। ਇਸ ਤਰ੍ਹਾਂ ਗੁਣਾਂ ਦੀ ਪ੍ਰੀਤ ਗੁਣ ਨਿਧਾਨ ਦੀ ਪ੍ਰੀਤ ਬਣ ਜਾਂਦੀ ਹੈ, ਫਿਰ ਜੋ ਕੁਝ ਉਹ ਦੇਵੇ ਉਹ ਮਿੱਠਾ ਕਰਕੇ ਖਾਇਆ ਜਾਂਦਾ ਹੈ। ਉਸ ਦੀ ਕੁੜਤੱਣ ਮਿੱਟ ਜਾਂਦੀ ਹੈ। ਦੁਖ ਸੁਖ ਹਰਖ ਸੋਕ ਮਾਨ ਅਪਮਾਨ ਹਾਰ ਜਿਤ ਸਮਾਪਤ ਹੋ ਜਾਂਦੇ ਹਨ ਫਿਰ :

ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥
(ਕਾਨੜਾ ਮ: ੫) ਪੰ: ੧੩੦੨

ਸੋ ਮੇਰੇ ਵੀਰ ਅਸਾਂ ਜੋ ਕੁਝ ਤੇਰੇ ਪਾਸੋਂ ਪਾਇਆ ਉਸ ਨੂੰ ਪਰਮੇਸ਼੍ਵਰ ਜੀ ਦਾ ਪ੍ਰਸ਼ਾਦ ਕਰਕੇ ਛਕਿਆ, ਜੇ ਕਰ ਤੁਸੀਂ ਇਸ ਉਤੇ ਹੀਲ ਹੁਜਤ ਕਰਦੇ ਤਾਂ ਅਸੀਂ ਪਰਮੇਸ਼ੂਰ ਦੇ ਦੇਣਦਾਰ

ਬਣਦੇ । ਦਾਤੇ ਦੀ ਦਾਤ ਨੂੰ ਠੁਕਰਾਉਣਾ ਦਾਤੇ ਵੱਲ ਬੇਰੁਖੀ ਵਰਤਣਾ ਹੈ। ਮਨੁੱਖ ਦਾ ਕਰਮ ਹੈ ਜੋ ਦੇਵੇਂ ਹੱਥ ਕਰਕੇ ਲੈਣਾ ਅਤੇ ਜੋ ਕਰੇ ਸੋ ਖੁਸ਼ੀ ਖੁਸ਼ੀ ਸਹਿਣਾ। ਏਸੇ ਲਈ ਫੁਰਮਾਇਆ ਹੈ।

ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥

ਬਚਨ ਸੁਣ ਰਹੇ ਪ੍ਰੇਮੀ ਦਾ ਹਿਰਦਾ ਕਾਫੀ ਦ੍ਰਵ ਚੁੱਕਾ ਸੀ ਅਤੇ ਓਹ ਚਾਹੁੰਦਾ ਸੀ ਕਿ ਉਸ ਦਾ ਜੀਵਨ ਇਸ ਪੱਧਰ ਦਾ ਹੋ ਜਾਵੇ ਕਿ ਦੁਖ ਸੁਖ ਹਰਖ ਸ਼ੋਕ ਸਮਾਨ ਪਰਤੀਤ ਹੋਣ ਪਰ ਐਸਾ ਹੋਵੇ ਕਿਵੇਂ ? ਭਾਈ ਕਨ੍ਹਈਆ ਜੀ ਉਸ ਦੇ ਚੇਹਰੇ ਉਪਰ ਉਕਰਿਆ ਉਸ ਦੇ ਮਨ ਦਾ ਇਹ ਸ਼ੰਕਾ ਪੜ੍ਹ ਰਹੇ ਸਨ। ਸੋ ਆਪ ਨੇ ਆਪਣਾ ਕਥਨ ਜਾਰੀ ਰਖਦੇ ਹੋਏ ਫੁਰਮਾਇਆ :

'ਐਸਾ ਸਮਝ ਲੈਣਾ, ਇਹ ਨਿਰਾ ਕਹਿਣ ਦੀ ਬਾਤ ਨਹੀਂ। ਇਹ ਤਾਂ ਬਹੁਤ ਵੱਡੀ ਘਾਲ ਹੈ। ਇਸ ਦੇ ਲਈ ਇਉਂ ਘੜੇ ਜਾਣ ਦੀ ਲੋੜ ਹੈ ਜਿਵੇਂ ਸੁਨਿਆਰ ਭੱਠੀ ਤੇ ਸੋਨੇ ਨੂੰ ਘੜਦਾ ਹੈ—ਭੱਠੀ ਚੜ੍ਹੇ ਬਿਨਾਂ ਸੋਨੇ ਵਿਚ ਮਿਲਿਆ ਖੋਟ ਨਿਖਰ ਨਹੀਂ ਸਕਦਾ ਅਤੇ ਜਦੋਂ ਤੱਕ ਖੋਟ ਹੈ ਸੋਨਾ ਸ਼ੁੱਧ ਨਹੀਂ ਮੰਨਿਆ ਜਾਂਦਾ। ਜਪੁ ਜੀ ਦੀ ਅੰਤਲੀ ਪਉੜੀ ਅੰਦਰ ਗੁਰੂ ਨਾਨਕ ਦੇਵ ਜੀ ਨੇ ਉਸ ਟਕਸਾਲ ਦਾ ਜ਼ਿਕਰ ਕੀਤਾ ਹੈ ਜਿਸ ਦੇ ਅੰਦਰ ਗੁਰੂ ਨਾਨਕ ਦੇਵ ਜੀ ਨੇ ਉਸ ਟਕਸਾਲ ਦਾ ਜ਼ਿਕਰ ਕੀਤਾ ਹੈ ਜਿਸ ਦੇ ਅੰਦਰ ਮਨੁੱਖੀ ਆਚਰਨ ਘੜਿਆ ਜਾਂਦਾ ਹੈ । ਜਿਸ ਤਰ੍ਹਾਂ ਸੋਨੇ ਨੂੰ ਘੜਨ ਵਾਸਤੇ ਪਹਿਲੀ ਲੋੜ ਚੰਗੀ ਭੱਠੀ ਦੀ ਹੈ। ਜਿਸ ਉਪਰ ਬੈਠਾ ਕੇ ਸਿਆਣਾ ਕਸਬੀ ਸੁਨਿਆਰ ਕੰਮ ਕਰਦਾ ਹੈ। ਉਸ ਦੇ ਪਾਸ ਅਹਿਰਣ ਹੁੰਦੀ ਹੈ ਜਿਸ ਪਰ ਰੱਖ ਕੇ ਓਹ ਹਥੌੜੇ ਦੀ ਸੱਟ ਮਾਰਦਾ ਹੈ ਭੱਠੀ ਵਿਚ ਅੱਗ ਦਾ ਹੋਣਾ ਅਤੇ ਇਸ

ਨੂੰ ਭੁਖਾਉਣ ਲਈ ਖਲਾਂ ਜਾਂ ਫੂਕਨੀ ਦਾ ਹੋਣਾ ਜ਼ਰੂਰੀ ਹੁੰਦਾ ਹੈ। ਫਿਰ ਸ਼ੁੱਧ ਤੇ ਨਿਖਰੇ ਹੋਏ ਸੋਨੇ ਨੂੰ ਪਾਉਣ ਵਾਸਤੇ ਸਾਫ਼ ਬਰਤਨ ਦੀ ਲੋੜ ਹੁੰਦੀ ਹੈ, ਇਉਂ ਹੀ ਮਨੁੱਖੀ ਆਚਰਨ ਦੀ ਘਾੜਤ ਜਤ ਦੀ ਭੱਠੀ ਵਿਚ ਹੁੰਦੀ ਹੈ। ਜਿਸ ਤਰ੍ਹਾਂ ਭੱਠੀ ਤੋਂ ਬਿਨਾਂ ਕੰਮ ਸ਼ੁਰੂ ਹੀ ਨਹੀਂ ਹੋ ਸਕਦਾ ਇਸੇ ਤਰ੍ਹਾਂ ਜਦੋਂ ਤੱਕ ਮਨੁੱਖ ਜਤ ਧਾਰਨ ਨਹੀਂ ਕਰਦਾ ਅਗਲਾ ਕਦਮ ਪੁਟਣਾ ਸੰਭਵ ਹੀ ਨਹੀਂ। ਜਤ ਦੇ ਅਸੂਲ ਹਨ ਸ੍ਵੈ ਕਾਬੂ (Self control) ਅਥਵਾ ਮਨੁੱਖ ਦਾ ਮਨ ਕਿਸੇ ਰਸ ਦੀ ਪ੍ਰਾਪਤੀ ਕਾਰਨ ਛਲਿਆ ਨਾ ਜਾਵੇ, ਨਾ ਇੰਦ੍ਰੀ ਦਾ ਰਸ, ਨਾ ਜੀਭ ਦਾ ਰਸ, ਨਾ ਕਿਸੇ ਨੂੰ ਦੇਖਣ ਦਾ ਰਸ, ਨਾ ਵਾਸ਼ਨਾ, ਨਾ ਸ਼ਾਨ ਵਡਿਆਈ ਆਦਿ ਦਾ ਰਸ। ਇਸ ਤਰ੍ਹਾਂ ਹਰ ਤਰ੍ਹਾਂ ਦੇ ਸਰੀਰਕ ਰਸਾਂ ਪਰ ਉਸ ਦਾ ਕਾਬੂ ਹੋਵੇ। ਭੱਠੀ ਦੇ ਨਾਲ ਸੁਨਿਆਰ ਜਾਂ ਘੜਣ ਵਾਲੇ ਦਾ ਹੋਣਾ ਭੀ ਓਨਾ ਹੀ ਜ਼ਰੂਰੀ ਹੈ। ਸੋ ਧੀਰਜ ਨੂੰ ਸੁਨਿਆਰ ਬਣਾਵੇ ਅਥਵਾ ਹਮੇਸ਼ਾਂ ਹਮੇਸ਼ਾਂ ਅਡੋਲ ਰਹੇ, ਸਭ ਨਾਲ ਧੀਰਜ ਨਾਲ ਵਰਤੇ, ਕਿਸੇ ਗੱਲੇ ਕ੍ਰੋਧ ਵਿਚ ਨਾ ਆਵ, ਨਾ ਮਾਨ ਵਡਿਆਈ ਮਿਲਣ ਤੇ ਆਪੇ ਤੋਂ ਬਾਹਰ ਹੋਵੇ ਜਾਂ ਆਕੜ ਦੱਸੇ। ਮਨ ਨੂੰ ਕਿਸੇ ਹਾਲਤ ਵਿਚ ਚੰਚਲ ਨਾ ਹੋਣ ਦੇਵੇ। ਆਪਣੀ ਮਤ ਨੂੰ ਅਹਿਰਣ ਵਾਂਙ ਨੀਵਾਂ ਰਖੇ। ਜਿਸ ਤਰ੍ਹਾਂ ਦੀ ਸੱਟ ਪਵੇ ਅਹਿਰਣ ਵਤ ਆਪਣੀ ਮਤ ਪਰ ਸਹਾਰੇ, ਅਚੱਲ ਸੁਭਾਉ ਰਖੇ। ਜਿਸ ਤਰ੍ਹਾਂ ਹਥੌੜੇ ਦੀ ਸੱਟ ਮਾਰਨ ਲਈ ਇਸ ਜਾਚ (ਗਿਆਨ) ਦਾ ਹੋਣਾ ਜ਼ਰੂਰੀ ਹੈ ਕਿ ਸੱਟ ਕਿਥੇ ਅਤੇ ਕਿੰਨੇ ਜ਼ੋਰ ਦੀ ਮਾਰਨੀ ਹੈ ਇਉਂ ਹੀ ਆਚਰਨ ਦੀ ਘਾੜਤ ਲਈ ਗਿਆਨ (ਬਿਬੇਕ ਬੁੱਧ) ਦਾ ਹੋਣਾ ਜ਼ਰੂਰੀ ਹੈ। ਫਿਰ ਜਿਸ ਤਰ੍ਹਾਂ ਫੂਕਨੀ (ਖਲਾਂ) ਅੱਗ

ਨੂੰ ਭਖਾਉਂਦੀ ਹੈ ਇਉਂ ਹੀ ਪਰਮੇਸ਼੍ਵਰ ਦਾ ਭਉ ਮਨੁੱਖ ਨੂੰ ਜ਼ਾਬਤੇ (Discipline) ਅੰਦਰ ਰੱਖੇ ਅਥਵਾ ਸਰੀਰਕ ਵਾਸ਼ਨਾ ਨੂੰ ਰੱਬ ਦੇ ਭਉ ਦੁਆਰਾ ਜ਼ਬਤ ਅੰਦਰ ਰਖਣ ਦਾ ਤਪ ਸਾਧਿਆ ਜਾਵੇ। ਭਾਉ ਜਾਂ ਪਿਆਰ ਵਾਲੀ ਵਰਤੋਂ ਕਰਕੇ ਹਰ ਕਿਸੇ ਦੀ ਪ੍ਰਸੰਨਤਾ ਲੈਣੀ ਅਤੇ ਇਉਂ ਪਰਮੇਸ਼੍ਵਰ ਦਾ ਪਿਆਰ ਲੈਣਾ ਹੀ ਮਨੁੱਖੀ ਜੀਵਨ ਦਾ ਸਿਖਰ ਜਾਂ ਐਸਾ ਅੰਮ੍ਰਿਤ ਹੈ ਜਿਸ ਦੀ ਪ੍ਰਾਪਤੀ ਇਸ ਟਕਸ਼ਾਲ ਦੁਆਰਾ ਆਪਣੇ ਆਪ ਨੂੰ ਘੜਣ ਨਾਲ ਹੁੰਦੀ ਹੈ। ਸੋ ਹਰਖ ਸ਼ੋਕ ਮਾਨ ਅਪਮਾਨ ਮਨ ਵਿਚ ਸਮਾਨ ਬਿਰਤੀ ਰੱਖਣ ਲਈ ਮਨੁੱਖੀ ਆਚਰਣ ਦਾ ਐਸੀ ਟਕਸਾਲ ਵਿਚ ਘੜਿਆ ਜਾਣਾ ਜ਼ਰੂਰੀ ਹੈ ਤਾਂ ਹੀ ਮਨੁੱਖ ਪਰਮੇਸ਼੍ਵਰ ਦੇ ਭਾਣੇ ਨੂੰ ਖੁਸ਼ੀ ਸਵੀਕਾਰ ਕਰਦਾ ਅਤੇ ਇਸ ਨੂੰ ਇਕ ਮਹਾਂ ਰਸ ਜਾਣ ਕੇ ਮੰਨਦਾ ਹੈ।

ਅਸੀਂ ਵੇਖ ਚੁਕੇ ਹਾਂ ਕਿ ਭਾਈ ਕਨ੍ਹਈਆ ਜੀ ਐਸੀ ਉਚੀ ਸੁਰਤ ਦੇ ਮਾਲਕ ਸਨ। ਮਨੁੱਖ ਮਾਤਰ ਨੂੰ ਸਮਾਨ ਰੂਪ ਵਿਚ ਵੇਖਣ ਦੀ ਬਿਰਤੀ ਆਪ ਦੇ ਉਸ ਉੱਤਰ ਤੋਂ ਪਰਤੱਖ ਹੁੰਦੀ ਹੈ ਜੋ ਆਪ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਉਸ ਸਮੇਂ ਦਿੱਤਾ ਸੀ। ਕਈ ਸਿੱਖਾਂ ਵਲੋਂ ਭਾਈ ਕਨ੍ਹਈਆ ਜੀ ਦੀ ਇਹ ਸ਼ਿਕਾਇਤ ਹੋਈ ਕਿ ਉਹ ਪਾਣੀ ਪਿਲਾਉਣ ਸਮੇਂ ਵੈਰੀ ਤੇ ਸੱਜਣ ਦਾ ਵਿਚਾਰ ਵੀ ਨਹੀਂ ਕਰਦੇ ਰਹੇ ਅਤੇ ਫੱਟੜ ਹੋਏ ਵੈਰੀ ਨੂੰ ਭੀ ਪਾਣੀ ਪਿਲਾਈ ਜਾਂਦੇ ਸਨ। ਉਨ੍ਹਾਂ ਨੇ ਗੁਰੂ ਜੀ ਨੂੰ—ਦੱਸਿਆ ਕਿ ਓਹ ਤਾਂ ਨਾ ਸਿੱਖ ਨੂੰ ਪਾਣੀ ਪਿਲਾਉਂਦੇ ਸਨ ਤੇ ਨਾ ਤੁਰਕ ਨੂੰ, ਸਗੋਂ ਓਹ ਤਾਂ ਜਿਸ ਮੂੰਹ ਵਿਚ ਪਾਣੀ ਪਾਉਂਦੇ ਸਨ ਉਸ ਦੇ ਅੰਦਰ ਉਨ੍ਹਾਂ ਨੂੰ ਗੁਰੂ ਦੀ ਆਪਣੀ ਜੋਤਿ ਜਗਦੀ ਦਿਸਦੀ ਸੀ। ਭਾਈ ਕਨ੍ਹਈਆ ਜੀ ਅੰਦਰ ਗੁਰੂ ਕਾ ਇਹ ਸ਼ਬਦ ਅੱਖਰ ਅੱਖਰ

ਸੰਚਰਿਆ ਗਿਆ ਹੋਇਆ ਸੀ :

> 'ਬਿਸਰਿ ਗਈ ਸਭ ਤਾਤਿ ਪਰਾਈ, ਜਬ ਤੇ ਸਾਧ ਸੰਗਤਿ ਮੋਹਿ ਪਾਈ । ਨ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ਜੋ ਪ੍ਰਭੁ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ਸਭਿ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਨਾਨਕ ਬਿਗਸਾਈ ।' (ਕਾਨੜਾ ਮ: ੫)

ਭਾਈ ਕਨ੍ਹਈਆ ਜੀ ਦੀ ਪੂਰਨ ਤਿਆਗ ਬਿਰਤੀ ਦਾ ਇਕ ਪ੍ਰਸੰਗ ਅਸੀਂ ਮਈ ੧੯੪੮ ਵਿਚ ਛਪੇ ਖਾਲਸਾ ਟ੍ਰੈਕਟ ਸੋਸਾਇਟੀ ਅੰਮ੍ਰਿਤਸਰ ਦੇ ਪੱਤਰ 'ਨਿਰਗੁਣੀਆਰਾ' ਵਿਚੋਂ ਦੇਂਦੇ ਹਾਂ:— ਇਕ ਵਾਰ ਭਾਈ ਜੀ ਕਹਵੇ ਵਿਚ ਸਨ ਤਾਂ ਇਕ ਮੁਗ਼ਲ ਸੌਦਾਗਰ ਜੋ ਸੂਫ਼ੀ ਫਕੀਰਾਂ ਦਾ ਮੇਲੀ ਸੀ ਅਤੇ ਆਪਣਾ ਨਾਉਂ 'ਨੂਰੀ' ਸਦਾਂਦਾ ਭਾਈ ਜੀ ਦਾ ਜੱਸ ਅਤੇ ਹਿੰਦੂ ਮੁਸਲਮਾਣ ਸਭ ਦੀ ਇਕੋ ਜਹੀ ਸੇਵਾ ਹੁੰਦੀ ਸੁਣ ਕੇ ਦਰਸ਼ਨ ਕਰਨ ਆਇਆ ਅਤੇ ਹਰੋਹ ਨਾਮ ਦੀ ਨਦੀ ਕੰਢੇ ਬੈਠੇ ਸਿਮਰਨ ਕਰ ਰਹੇ ਭਾਈ ਜੀ ਦੇ ਅਗੇ ਪਾਰਸ ਦਾ ਇਕ ਟੁਕੜਾ ਭੇਟਾ ਰਖਿਆ ਅਤੇ ਕਹਿਣ ਲਗਾ 'ਮੈਂ ਬਹੁਤ ਦੇਸ ਫਿਰਿਆ ਹਾਂ ਪਰ ਅਜੇਹਾ ਰੱਬ ਦਾ ਪਿਆਰਾ ਕੋਈ ਨਹੀਂ ਤਕਿਆ ਅਤੇ ਨਾ ਨਿਰਪਖ ਪਿਆਰ ਨਾਲ ਹਿੰਦੂ ਮੁਸਲਮਾਨ ਹਰੇਕ ਦੀ ਸੇਵਾ ਹੁੰਦੀ ਵੇਖੀ ਹੈ । ਮੈਂ ਇਹ ਪਾਰਸ ਆਪ ਦੀ ਭੇਟਾ ਕਰਦਾ ਹਾਂ ।' ਭਾਈ ਜੀ ਨੇ ਕਿਹਾ 'ਇਹ ਪੱਥਰ ਸਾਡੇ ਕਿਸ ਕੰਮ ? ਤੂੰ ਹੀ ਰੱਖ । ਮੁਗਲ : ਨਾ ਜੀਓ, ਇਹ ਪੱਥਰ ਨਹੀਂ, ਪਾਰਸ ਹੈ, ਹਰ ਧਾਤੂ ਨੂੰ ਛੋਹ ਕੇ ਪਾਰਸ ਕਰ ਦੇਂਦਾ ਹੈ ? ਆਪ ਲਵੋ ਤੇ ਪਰ ਉਪਕਾਰ ਹਿਤ ਵਰਤੋ ।' ਭਾਈ ਜੀ

ਹੱਸ ਪਏ ਤੇ ਕਿਹਾ 'ਹੱਛਾ ਇਹ ਪਾਰਸ ਹੈ ?' ਇਹ ਕਹਿੰਦੇ ਹੋਏ ਆਪ ਨੇ ਪਾਰਸ ਚੁੱਕ ਕੇ ਨਦੀ ਵਿਚ ਸੁੱਟ ਦਿਤਾ। ਇਹ ਦੇਖ ਮੁਗਲ ਨੇ ਵੱਡਾ ਦੁੱਖ ਮਨਾਇਆ ਅਤੇ ਪਛਤਾਵਾ ਕਰਨ ਲੱਗਾ ਕਿ 'ਏਡੀ ਅਮੋਲਕ ਚੀਜ਼ ਏਹਨਾਂ ਨੇ ਨਦੀ ਵਿਚ ਸੁਟ ਪਾਈ। ਆਪ ਵੀ ਨਾ ਰੱਖੀ ਤੇ ਮੇਰੇ ਕੰਮੋਂ ਵੀ ਗਵਾਈ।' ਭਾਈ ਜੀ ਉਸ ਦੀ ਬਿਹਬਲਤਾ ਵੇਖ ਕਹਿਣ ਲਗੇ 'ਭਾਈ, ਤੂੰ ਦਿਤਾ, ਸੋ ਸਾਨੂੰ ਪੁਜਾ, ਅਸੀਂ ਰਖੀਏ ਭਾਵੇਂ ਸੁਟੀਏ'। ਮੁਗਲ ਨੇ ਕਿਹਾ 'ਜੇ ਆਪ ਇਸ ਨੂੰ ਪਰਉਪਕਾਰ ਹਿਤ ਲਗਾਂਦੇ ਤਾਂ ਮੇਰੀ ਭਾਵਨਾ ਪੂਰੀ ਹੁੰਦੀ। ਜੇ ਆਪ ਨਹੀਂ ਰਖਣਾ ਸੀ ਤਾਂ ਮੈਨੂੰ ਮੋੜ ਦੇਂਦੇ, ਮੇਰੇ ਕੰਮ ਤਾਂ ਆਉਂਦਾ'। ਇਸ ਤੋਂ ਅਗੇ 'ਨਿਰਗੁਨੀਆਰੇ' ਵਿਚ ਇਉਂ ਲਿਖਿਆ ਹੈ।

ਭਾਈ ਜੀ ਨੇ ਮੁਗਲ ਦੇ ਹਿਰਦੇ ਵਿਚੋਂ ਮਾਇਆ ਦਾ ਮੋਹ ਤੋੜਨ ਲਈ ਇਕ ਅਸਚਰਜ ਨਜ਼ਰ ਨਾਲ ਨਦੀ ਵੱਲ ਤਕਿਆ, ਤਾਂ ਨਦੀ ਵਿਚੋਂ ਫਟ ਕੇ ਦੋ ਪਾਟ ਹੋ ਗਈ, ਬਰੇਤਾ ਨਿਕਲ ਆਇਆ ਜਿਸ ਪੁਰ ਨਿੱਕੇ ਵੱਡੇ ਸਭ ਪੱਥਰ ਪਾਰਸ ਹੀ ਸਨ। ਆਪ ਨੇ ਕਿਹਾ :

"ਨੂਰੀ, ਆਪਣਾ ਪਾਰਸ ਸਿਞਾਣ ਲੈ ਤੇ ਹੋਰ ਵੀ ਜਿੰਨੇ ਲੋੜ ਹੋਈ ਚਾ ਲਏ" ਇਹ ਕੌਤਕ ਵੇਖ ਮੁਗਲ ਚਰਣਾਂ ਤੇ ਢਹਿ ਪਿਆ, ਮਾਇਆ ਦਾ ਪਰਤ ਟੁਟਾ ਤੇ ਪ੍ਰੇਮ ਕਾਂਡ ਉਮੰਡ ਆਈ। ਭਾਈ ਜੀ ਨੇ ਕਿਹਾ :

"ਸੱਜਣਾ ਇਹ ਮਨੁੱਖ ਦੇਹੀ ਇਕ ਅਤਿ ਕੀਮਤੀ ਪਾਰਸ ਖੁਦਾ ਨੇ ਇਸ ਨੂੰ ਦਿੱਤਾ ਹੈ ਜੋ ਇਹ ਨਾਸ਼ਮਾਨ ਦੁਨੀਆਂ ਦੇ

ਪਰਵਾਹ ਵਿਚ ਬੰਦੇ ਨੇ ਸੁਟ ਘੱਤਿਆ ਹੈ। ਜਿਨ੍ਹਾਂ ਨੂੰ ਰੱਬ ਨੇ ਬੁੱਧੀ ਦਿੱਤੀ ਹੈ, ਓਹ ਪਾਰਸ ਤੋਂ ਸੇਵਾ ਦਾ ਕੰਮ ਲੈਂਦੇ ਤੇ ਨਿਹਾਲ ਹੁੰਦੇ ਹਨ......ਮਾਇਆ ਦਾ ਮੋਹ ਇਕ ਤ੍ਰਿਖੀ ਨਦੀ ਹੈ ਜਿਸ ਵਿਚ ਮਨੁੱਖਾ ਜਨਮ ਪਾਰਸ ਰੁੜ੍ਹ ਰਿਹਾ ਹੈ।"

ਇਸ ਮੁਗਲ ਨੇ ਆਪਣਾ ਸਭ ਕੁਝ ਲੁਟਾ ਦਿੱਤਾ ਅਤੇ ਮਾਨ ਤਾਨ ਛੱਡ ਕੇਵਲ ਨਾਮ ਦਾ ਭਿਖਾਰੀ ਬਣ ਭਾਈ ਕਨ੍ਹਈਆ ਜੀ ਦੀ ਸੇਵਾ ਵਿਚ ਆ ਟਿਕਿਆ। ਭਾਈ ਜੀ ਨੇ ਉਸ ਦੀ ਨਾਮ ਦੀ ਸੱਚੀ ਪ੍ਰੀਤ ਦੇਖ ਕੇ ਉਸ ਨੂੰ ਹੋਰ ਨਾਮ ਰਸ ਪ੍ਰਦਾਨ ਕੀਤਾ ਅਤੇ ਕਿਹਾ, 'ਨਿਹਾਲ ਨੂਰੀ, ਨਿਹਾਲ ਨੂਰੀ' ਤੋਂ ਇਸ ਦਾ ਨਾਮ 'ਨਿਹਾਲ ਨੂਰੀ' ਹੋ ਗਿਆ। ਭਾਈ ਜੀ ਦੇ ਸਥਾਨ ਤੋਂ ਥੋੜ੍ਹੀ ਦੂਰ ਨਿਹਾਲ ਨੂਰੀ ਦਾ ਸਥਾਨ ਹੈ।

ਭਾਈ ਕਨ੍ਹਈਆ ਜੀ ਦਾ ਜੀਵਨ ਇਸੇ ਤਰ੍ਹਾਂ ਨਾਮ ਸਿਮਰਨ ਤੇ ਸੇਵਾ ਵਿਚ ਵੰਡਦਿਆਂ ਬੀਤਿਆ ਆਪ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਹੁਕਮ 'ਪੁਰਖਾ, ਜੋ ਪਾਇਆ ਹਈ, ਵੰਡ ਖਾਹ' ਨੂੰ ਅੱਖਰ ਅੱਖਰ ਪੂਰਾ ਕਰ ਵਿਖਾਇਆ।

ਆਪ ਦਾ ਦਿਹਾਂਤ ਸੰਮਤ ੧੭੬੫ ਮੁਤਾਬਕ ਸੰਨ ੧੭੦੮ ਦੇ ਲੱਗ ਪੱਗ, ਦਰਿਆ ਝਨਾਂ ਦੇ ਕੰਢੇ ਇਕ ਪਿੰਡ ਵਿਚ ਹੋਇਆ। ਉਸ ਸਮੇਂ ਆਪ ਕੰਧ ਦੀ ਓਟ ਲਈ ਰੱਬੀ ਬਾਣੀ ਦੇ ਕੀਰਤਨ ਦੇ ਆਨੰਦ ਵਿਚ ਮਗਨ ਸਨ। ਆਪ ਦੇ ਪ੍ਰੇਮੀ ਸੇਵਕ ਸਮਝਦੇ ਸਨ ਕਿ ਸ਼ਾਇਦ ਆਪ ਕੀਰਤਨ ਸੁਣਦੇ ਸੌਂ ਗਏ ਸਨ, ਪਰ ਜਦੋਂ ਵੇਖਿਆ ਗਿਆ ਤਾਂ ਆਪ ਦੀ ਪਵਿੱਤਰ ਆਤਮਾ ਗੁਰ ਸ਼ਬਦ ਅੰਦਰ ਲੀਨ ਹੋਈ ਸਚਖੰਡ ਪਧਾਰ ਚੁੱਕੀ ਸੀ।

ਸੇਵਕਾਂ ਨੇ ਆਪ ਵਲੋਂ ਪਹਿਲੋਂ ਮਿਲੀ ਆਗਿਆ ਅਨੁਸਾਰ ਆਪ ਦਾ ਸਰੀਰ ਝਨਾਂ ਦੀ ਚੜ੍ਹ ਰਹੀ ਕਾਂਗ ਦੀ ਭੇਟ ਕਰ ਦਿੱਤਾ।

ਭਾਈ ਸੇਵਾਰਾਮ ਜੀ ਨੂੰ ਜੋ ਉਸ ਸਮੇਂ ਕਹਵੇ ਸੇਵਾ ਕਰਦੇ ਸਨ, ਜਦੋਂ ਭਾਈ ਕਨ੍ਹਈਆ ਜੀ ਦੇ ਸਰੀਰ ਛੁਟ ਜਾਣ ਦੀ ਖਬਰ ਮਿਲੀ ਤਾਂ ਆਪ ਬੜੇ ਬਿਹਬਲ ਹੋਏ ਪਰ ਜਲਦੀ ਹੀ ਸੰਭਲ ਗਏ ਅਤੇ ਤੰਬੂਰਾ ਲੈ ਕੇ ਦਿਨ ਰਾਤ ਕੀਰਤਨ ਵਿਚ ਬਿਤਾਉਣ ਲਗੇ। ਆਮਤੌਰ ਓਹ ਇਹ ਸ਼ਬਦ ਗਾਉਂਦੇ ਸੁਣੇ ਜਾਂਦੇ ਸਨ।

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ।

(ਮਾਰੂ ਮ: ੫)



—ਪਿੰਗਲਵਾੜੇ ਨੂੰ ਭੇਜੇ ਹੋਏ ਦਾਨ ਉਪਰ ਸੈਕਸ਼ਨ 80 G ਇਨਕਮ ਟੈਕਸ ਦੀ ਧਾਰਾ 1961 ਅਧੀਨ ਟੈਕਸ ਦੀ ਛੋਟ ਪ੍ਰਾਪਤ ਹੈ।

—The donations made to Pingalwara are exemt under Section 80 G of I. T. Act. 1961.

ਪੂਰਨ ਪ੍ਰਿੰਟਿੰਗ ਪ੍ਰੈਸ, ਪਿੰਗਲਵਾੜਾ ਬਿਲਡਿੰਗਜ਼, ਅੰਮ੍ਰਿਤਸਰ।
(10-11-99 ਨੂੰ ਪਹਿਲੀ ਵਾਰ ਛਪਿਆ 5,000)

## ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾ: (ਰਜਿ:) ਅੰਮ੍ਰਿਤਸਰ ਵਲੋਂ

ਸਮੂਹ ਦਾਨੀ ਸੱਜਣਾਂ ਦੀ ਸੇਵਾ ਵਿਚ ਜ਼ਰੂਰੀ

# ਅਪੀਲ

* ਪਿੰਗਲਵਾੜਾ ਆਸ਼ਰਮ ਵਲੋਂ ਗੁਰਦਵਾਰਾ ਸਾਹਿਬਾਨਾਂ ਦੇ ਬੂਹੇ ਅੱਗੇ ਲੱਗੇ ਪ੍ਰਚਾਰ ਸਟਾਲਾਂ ਉੱਪਰ ਛੋਟੀ ਗੋਲਕ (ਦਾਨ-ਪਾਤਰ) ਲਗਾਉਣ ਦੀ ਮਨਾਹੀ ਹੈ। ਜੇਕਰ ਛੋਟੀ ਗੋਲਕ ਵੇਖੀ ਜਾਵੇ ਤਾਂ ਇਸ ਦੀ ਸੂਚਨਾ ਮੁੱਖ-ਦਫ਼ਤਰ ਨੂੰ ਕੀਤੀ ਜਾਵੇ।
* ਜਿਹੜੇ ਗੁਰਮੁੱਖ ਪ੍ਰੇਮੀ ਆਸ਼ਰਮ ਨੂੰ ਦਾਨ ਦੇਣਾ ਚਾਹੁੰਦੇ ਹਨ ਉਹ ਸੇਵਾਦਾਰ ਨੂੰ ਦਾਨ ਦੇ ਕੇ ਰਸੀਦ ਪ੍ਰਾਪਤ ਕਰਨ ਤੇ ਰਕਮ ਭਰਨ ਮਗਰੋਂ ਕਾਊਂਟਰ ਫਾਇਲ ਤੇ ਦਸਤਖ਼ਤ ਵੀ ਜ਼ਰੂਰ ਕਰਨ ਤਾਂ ਕਿ ਪਤਾ ਲੱਗ ਸਕੇ ਕਿ ਦਿੱਤੀ ਹੋਈ ਸਹਾਇਤਾ ਦੀ ਰਕਮ ਠੀਕ ਭਰੀ ਗਈ ਹੈ।
* ਗੁਪਤ ਦਾਨ ਦੀ ਸੂਰਤ ਵਿਚ ਬੇਨਤੀ ਹੈ ਕਿ ਦਾਨੀ ਸੱਜਣ ਸਟਾਲ ਦੇ ਲਾਗੇ ਅਤੇ ਹੋਰ ਥਾਵਾਂ ਤੇ ਆਸ਼ਰਮ ਵਲੋਂ ਰੱਖੀਆਂ ਵੱਡੀਆਂ ਗੋਲਕਾਂ ਵਿਚ ਦਾਨ ਦੀ ਰਕਮ ਪਾਉਣ।
* ਪਿੰਗਲਵਾੜਾ ਨੂੰ ਦਿੱਤੇ ਗਏ ਦਾਨ ਤੇ ਸੈਕਸ਼ਨ 80 G ਇਨਕਮ ਟੈਕਸ ਦੀ ਧਾਰਾ 1961 ਦੇ ਤਹਿਤ ਟੈਕਸ ਦੀ ਛੋਟ ਪ੍ਰਾਪਤ ਹੈ।
* ਪਿੰਡਾਂ ਵਿਚੋਂ ਜਿਣਸ ਦੀ ਉਗਰਾਹੀ ਕਰਨ ਹਿੱਤ ਵੀ ਸੰਸਥਾ ਵਲੋਂ ਕੋਈ ਸੇਵਾਦਾਰ ਨਹੀਂ ਭੇਜਿਆ ਜਾਂਦਾ। ਦਾਨੀ ਸੱਜਣ ਆਪ ਹੀ ਜਿਣਸ ਪਹੁੰਚਾਉਣ ਦਾ ਪ੍ਰਬੰਧ ਕਰਨ ਜਾਂ ਫਿਰ ਮੁੱਖ-ਦਫ਼ਤਰ ਨੂੰ ਸੂਚਿਤ ਕਰਨ।
* ਛੋਟੀਆਂ ਗੋਲਕਾਂ ਜਿਹੜੀਆਂ ਜਿਹੜੀਆਂ ਦੁਕਾਨਾਂ ਤੇ ਲੱਗੀਆਂ ਹਨ ਉਹ ਵੀ ਸਾਨੂੰ ਇਸ ਸਬੰਧੀ ਸੂਚਨਾ ਭੇਜਣ।
* ਸੰਸਥਾ ਪਿੰਗਲਵਾੜਾ ਵਲੋਂ ਬੱਸ ਸਟੈਂਡਾਂ ਅਤੇ ਰੇਲਵੇ ਸਟੇਸ਼ਨਾਂ ਉੱਪਰ 'ਡੱਬੇ' ਨਾਲ ਉਗਰਾਹੀ ਕਰਨ ਵਾਲੇ ਸੇਵਾਦਾਰ ਨੂੰ ਉਗਰਾਹੀ ਕਰਨ ਦਾ ਅਧਿਕਾਰ ਪ੍ਰਾਪਤ ਹੈ।

ਪ੍ਰਾਰਥਕ : ਡਾ: ਇੰਦਰਜੀਤ ਕੌਰ, ਪ੍ਰਧਾਨ

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ।

**Phones : 234713, 234586, Fax : 234586**

# ਸਮੂਹ ਸੰਗਤਾਂ ਨੂੰ ਅਪੀਲ

ਪਿੰਗਲਵਾੜਾ ਸੰਸਥਾ, ਅੰਮ੍ਰਿਤਸਰ ਵਿਖੇ ਸੰਨ 1947 ਤੋਂ ਲੈ ਕੇ ਹੁਣ ਤੱਕ ਬੀਮਾਰਾਂ, ਅਪਾਹਿਜਾਂ, ਲਾਵਾਰਸਾਂ, ਪਾਗਲ ਬੱਚਿਆਂ, ਮਰਦਾਂ, ਇਸਤਰੀਆ ਅਤੇ ਅੰਗਹੀਣਾਂ ਦੀ ਸੇਵਾ-ਸੰਭਾਲ ਦਾਨੀ ਸੱਜਣਾਂ ਦੇ ਸਹਿਯੋਗ ਤੇ ਗੁਰੂ ਘਰ ਦੀ ਬਖ਼ਸ਼ਿਸ਼ ਦੁਆਰਾ ਨਿਰੰਤਰ ਕਰਦੀ ਆ ਰਹੀ ਹੈ। ਸੰਸਥਾ ਦੀਆਂ ਅੰਮ੍ਰਿਤਸਰ ਤੋਂ ਇਲਾਵਾ ਦੋ ਸ਼ਾਖ਼ਾਵਾਂ ਸ੍ਰੀ ਗੋਇੰਦਵਾਲ ਸਾਹਿਬ ਤੇ ਪੰਡੋਰੀ ਵੜੈਚ (ਮਜੀਠਾ ਰੋਡ) ਵਿਖੇ ਹਨ ਜਿਨ੍ਹਾਂ ਵਿਚ ਮੌਜੂਦਾ ਰੋਗੀਆਂ ਦੀ ਗਿਣਤੀ ਲੱਗਭੱਗ 650 ਦੇ ਕਰੀਬ ਹੈ। ਸੰਸਥਾ ਦਾ ਰੋਜ਼ਾਨਾ ਖ਼ਰਚ 90,000/- ਰੁਪਏ ਦੇ ਲੱਗਭੱਗ ਹੈ। ਮਾਨਵਤਾ ਦੇ ਪੁਜਾਰੀ ਸਤਿਕਾਰਯੋਗ ਭਗਤ ਪੂਰਨ ਸਿੰਘ ਜੀ ਨੇ ਇਸ ਸੇਵਾ ਦੇ ਕੁੰਭ ਨੂੰ ਬੜੇ ਬਿਖ਼ਮ ਪੈਂਡਿਆਂ ਵਿਚੋਂ ਲੰਘਦਿਆਂ ਹੋਇਆਂ ਆਪਣੀ 88 ਸਾਲਾਂ ਦੀ ਉਮਰ ਤੱਕ ਬਿਨਾਂ ਕਿਸੇ ਜ਼ਾਤ, ਮਜ਼੍ਹਬ, ਰੰਗ ਤੇ ਨਸਲ ਤੋਂ ਉਪਰ ਉੱਠ ਕੇ ਸਾਂਝੀਵਾਲਤਾ ਦੇ ਅਕੀਦੇ ਨੂੰ ਮੁੱਖ ਰੱਖਦਿਆਂ ਹੋਇਆਂ ਨਿਭਾਇਆ। ਭਗਤ ਜੀ ਨੇ ਪੀੜਤ ਲੋਕਾਈ ਦੇ ਦਰਦ ਨੂੰ ਘਟਾਉਣ ਹਿੱਤ ਜਿਥੇ ਆਪਣੀ ਸਾਰੀ ਜ਼ਿੰਦਗੀ ਪ੍ਰਾਣੀ-ਮਾਤ੍ਰ ਦੀ ਸੇਵਾ ਲਈ ਅਰਪਣ ਕਰ ਦਿੱਤੀ ਉਥੇ ਉਨ੍ਹਾਂ ਪ੍ਰਦੂਸ਼ਣ ਤੇ ਆਬਾਦੀ ਨੂੰ ਘਟਾਉਣ, ਰੁੱਖਾਂ ਨੂੰ ਵੱਧ ਤੋਂ ਵੱਧ ਲਾਉਣ, ਧਰਮ ਪ੍ਰਚਾਰ ਤੇ ਅਨੇਕਾਂ ਵਾਪਰਨ ਵਾਲੇ ਖ਼ਤਰਿਆਂ ਤੋਂ ਲੋਕਾਂ ਨੂੰ ਜਾਣੂੰ ਕਰਾਉਣ ਸੰਬੰਧੀ ਇਸ਼ਤਿਹਾਰਾਂ, ਕਿਤਾਬਚਿਆਂ ਤੇ ਕਿਤਾਬਾਂ ਦੀ ਮੁਫ਼ਤ ਵੰਡਾਈ ਰਾਹੀਂ ਪ੍ਰਚਾਰ ਕੀਤਾ। ਇਹ ਪ੍ਰਚਾਰ ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਅਨੁਸਾਰ ਬਰਕਰਾਰ ਰੱਖਿਆ ਜਾਵੇਗਾ।

ਮੈਂ ਗੁਰੂ ਘਰ ਦੇ ਪ੍ਰੇਮੀਆਂ ਅੱਗੇ ਹੱਥ ਜੋੜ ਬਿਨਯ ਕਰਦੀ ਹਾਂ ਕਿ ਉਹ ਪਿੰਗਲਵਾੜਾ ਸੰਸਥਾ ਵਿਚ ਸੇਵਾ-ਸੰਭਾਲ ਤੇ ਇਲਾਜ ਹਿੱਤ ਰਹਿ ਰਹੇ ਲਾਵਾਰਸ ਮਰੀਜ਼ਾਂ ਦੀ ਸਹਾਇਤਾ ਲਈ ਵੱਧ ਤੋਂ ਵੱਧ ਦੇਸ ਪ੍ਰਦੇਸ ਵਿਚੋਂ ਮਾਇਆ ਦੇ ਗੱਫੇ ਪਿੰਗਲਵਾੜਾ ਸੰਸਥਾ ਦੇ ਨਾਉਂ ਭੇਜਣ ਤੇ ਭਿਜਵਾਉਣ ਦੀ ਕ੍ਰਿਪਾਲਤਾ ਕਰਨ।

ਬਿਨੈਕਾਰ।

ਡਾ: ਇੰਦਰਜੀਤ ਕੌਰ

ਪ੍ਰਧਾਨ,

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:) ਅੰਮ੍ਰਿਤਸਰ।